ੴ ਸਤਿਗੁਰ ਪ੍ਰਸਾਦਿ॥



ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਅੱਸੂ-ਕੱਤਕ, ਸੰਮਤ ਨਾਨਕਸ਼ਾਹੀ ੫੫੧ ਅਕਤੂਬਰ 2019

ਜਿਲਦ ੬੩ ਅੰਕ ੭

*ਮੁੱਖ ਸੰਪਾਦਕ*
ਸਿਮਰਜੀਤ ਸਿੰਘ

*ਸੰਪਾਦਕ*
ਸਤਵਿੰਦਰ ਸਿੰਘ ਫੂਲਪੁਰ




## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ▾ ੫ | ਸਾਲਾਨਾ | ▾ ੧੨੫੦ |
| ਸਾਲਾਨਾ | ▾ ੫੦ | ਪੰਜ ਸਾਲ | ▾ ੫੦੦੦ |
| ਪੰਜ ਸਾਲ | ▾ ੨੫੦ | ਲਾਈਫ਼ | ▾ ੧੦੦੦੦ |
| ਲਾਈਫ਼ | ▾ ੫੦੦ | | |

## ਚੰਦਾ ਭੇਜਣ ਦਾ ਪਤਾ

**ਸਕੱਤਰ**
**ਧਰਮ ਪ੍ਰਚਾਰ ਕਮੇਟੀ**
**(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)**
**ਸ੍ਰੀ ਅੰਮ੍ਰਿਤਸਰ-੧੪੩੦੦੬**

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥*
*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥*
*ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥*
*ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥*
*ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ॥*
*ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ॥*
*ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ॥*
*ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ॥*
*ਕਤਿਕਿ ਹੋਵੈ ਸਾਧ ਸੰਗੁ ਬਿਨਸਹਿ ਸਭੇ ਸੋਚ॥* *(ਪੰਨਾ ੧੩੫)*

ਪੰਚਮ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਬਾਰਹ ਮਾਹਾ ਮਾਂਝ ਦੀ ਇਸ ਪਾਵਨ ਪਉੜੀ ਵਿਚ ਕੱਤਕ ਮਹੀਨੇ ਦੀ ਸੁਹਾਵਣੀ ਸੀਤਲ ਬਹਾਰ ਦੇ ਪ੍ਰਥਾਏ ਮਨੁੱਖ-ਮਾਤਰ ਨੂੰ ਸੱਚੀ ਸੰਗਤ ਦਾ ਆਸਰਾ ਲੈ ਕੇ ਮਾਲਕ ਪਰਮਾਤਮਾ ਦੇ ਸੱਚੇ ਨਾਮ ਨਾਲ ਜੁੜਦਿਆਂ ਹੋਇਆਂ ਦੁਰਲੱਭ ਤੇ ਅਨਮੋਲ ਮਨੁੱਖਾ ਜਨਮ ਜਾਂ ਜੀਵਨ ਨੂੰ ਸਫਲ ਕਰਨ ਦਾ ਗੁਰਮਤਿ ਗਾਡੀ ਮਾਰਗ ਦਰਸਾਉਂਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜੇਕਰ ਕੱਤਕ ਮਹੀਨੇ ਦੀ ਸੀਤਲ ਸੁਹਾਵਣੀ ਬਹਾਰ ਮਿਲ ਗਈ ਹੈ ਤਾਂ ਇਸ ਦਾ ਲਾਭ ਲੈਂਦਿਆਂ ਚੰਗੇ ਕਰਮ ਕਰਨੇ ਹੀ ਯੋਗ ਹਨ। ਜੇਕਰ ਕੋਈ ਅਜਿਹੀ ਅਨੁਕੂਲ ਬਹਾਰ 'ਚ ਵੀ ਚੰਗੇ ਕਰਮ ਨਾ ਕਰੇ ਤਾਂ ਉਹ ਇਸ ਦਾ ਦੋਸ਼ ਕਿਸੇ ਹੋਰ ਨੂੰ ਨਾ ਦੇਵੇ। ਕਹਿਣ ਤੋਂ ਭਾਵ ਇਹ ਇਸ ਦਾ ਆਪਣਾ ਹੀ ਕਸੂਰ ਮੰਨਣਾ ਚਾਹੀਦਾ ਹੈ। ਮਾਲਕ ਪਰਮਾਤਮਾ ਨੂੰ ਵਿਸਾਰਿਆਂ ਸਾਰੇ ਰੋਗ ਜ਼ੋਰ ਪਾ ਲੈਂਦੇ ਹਨ ਤੇ ਸਾਨੂੰ ਘੇਰ ਲੈਂਦੇ ਹਨ। ਜੇਕਰ ਮਾਲਕ ਤੋਂ ਮੂੰਹ ਮੋੜੀਏ ਤਾਂ ਜਨਮਾਂ ਦੇ ਵਿਛੋੜੇ ਪੈ ਜਾਂਦੇ ਹਨ। ਜਿਹੜੀਆਂ ਮਾਇਆ ਦੀਆਂ ਮੌਜਾਂ ਮਨੁੱਖ ਮਾਲਕ ਨੂੰ ਭੁੱਲ ਕੇ ਮਾਣਨ ਦੇ ਭਰਮ 'ਚ ਹੁੰਦਾ ਹੈ ਉਹ ਪਲ 'ਚ ਦੁਖਦਾਇਕ ਹੋ ਜਾਂਦੀਆਂ ਹਨ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਦੁਨਿਆਵੀ ਮੌਜਾਂ ਮਾਣਨ ਦੇ ਕੁਰਾਹੇ ਪਿਆਂ ਮਨੁੱਖ ਨੂੰ ਜੇਕਰ ਸਿਰਫ ਆਪਣਾ ਦੁੱਖ ਹੀ ਹੋਵੇ ਤਾਂ ਕੋਈ ਵੀ ਉਸ ਦਾ ਇਲਾਜ ਨਹੀਂ ਕਰ ਸਕਦਾ। ਬਹੁਗਿਣਤੀ ਭੁੱਲੇ-ਭਟਕਿਆਂ ਦੀ ਹਾਲਤ ਵੱਲ ਸੰਕੇਤ ਕਰਦਿਆਂ ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੀ ਹਾਲਤ ਮਨੁੱਖ ਲਈ ਬੜੀ ਬੇਵੱਸੀ ਵਾਲੀ ਹੈ। ਅਜਿਹੇ ਅਭਾਗੇ ਮਨੁੱਖਾਂ ਦੇ ਕਰਮਾਂ 'ਚ ਮਾਲਕ ਵੱਲੋਂ ਹੀ ਵਿਛੋੜਾ ਲਿਖਿਆ ਹੋਇਆ ਹੈ। ਐਪਰ ਚੰਗੇ ਭਾਗਾਂ ਨੂੰ ਜੇਕਰ ਮਾਲਕ ਪਰਮਾਤਮਾ ਮਿਲ ਜਾਵੇ ਤਾਂ ਸਾਰੇ ਵਿਛੋੜੇ ਲੱਥ ਜਾਂਦੇ ਹਨ। ਅੰਤ 'ਚ ਗੁਰੂ ਜੀ ਸਾਨੂੰ ਮਾਇਆ 'ਚ ਬੁਰੀ ਤਰ੍ਹਾਂ ਉਲਝੇ ਕਲਿਯੁਗੀ ਜੀਵਾਂ ਨੂੰ ਗੁਰਮਤਿ ਮਾਰਗ ਦਰਸਾਉਂਦੇ ਹੋਏ ਕਥਨ ਕਰਦੇ ਹਨ ਕਿ ਹੇ ਮਾਇਆ ਦੇ ਬੰਧਨਾਂ ਤੋਂ ਛੁਡਾਉਣ ਵਾਲੇ ਮਾਲਕ ਜੀਓ,ਜੋਦੜੀ ਹੈ ਕਿ ਮੈਨੂੰ ਵੀ ਰੱਖ ਲਵੋ। ਜੇਕਰ ਕੱਤਕ ਦੇ ਅਨੁਕੂਲ ਵਾਤਾਵਰਨ ਵਿਚ ਚੰਗੇ ਜਨ ਦਾ ਸਾਥ ਸਹਿਯੋਗ ਮਿਲ ਜਾਵੇ ਤਾਂ ਸਾਰਾ ਫਿਕਰ ਦੂਰ ਹੋ ਜਾਵੇ ਅਰਥਾਤ ਇੱਛਤ ਰੂਹਾਨੀ ਮੰਜ਼ਲ 'ਤੇ ਪੁੱਜਿਆ ਜਾ ਸਕਦਾ ਹੈ। ■

ਸੰਪਾਦਕੀ...

# ਸਗਲ ਸੰਗਿ ਹਮ ਕਉ ਬਨਿ ਆਈ

*ਗੁਰਮਤਿ ਵਿਚਾਰਧਾਰਾ ਦੇ ਸੂਰਜ ਉਦੈ ਹੋਣ ਤੋਂ ਪਹਿਲਾਂ ਧਰਮ ਦਾ ਸਕਾਰਾਤਮਕ ਸਰੂਪ ਲੱਗਭਗ ਗਾਇਬ ਸੀ। ਇਸੇ ਹਾਲਤ ਨੂੰ 'ਧਰਮੁ ਪੰਖ ਕਰਿ ਉਡਰਿਆ' ਫੁਰਮਾਨ ਕੀਤਾ ਗਿਆ ਹੈ। ਮਨੁੱਖਤਾ ਦੀ ਭਲਾਈ, ਸਰਬ-ਸਾਧਾਰਨ ਲੋਕਾਂ 'ਚ ਆਪਣੀ ਭਾਈਚਾਰਕ ਸਾਂਝ ਨੂੰ ਮਹਿਸੂਸ ਕਰਵਾਉਣ ਅਤੇ ਅਮਲੀ ਰੂਪ 'ਚ ਇਹ ਸਾਂਝ ਸਥਾਪਿਤ ਕਰਨ ਦੇ ਕਾਰਨਾਮੇ ਨੂੰ ਸ੍ਰੀ ਗੁਰੂ ਨਾਨਕ ਪਾਤਸ਼ਾਹ ਦੀ ਪਹਿਲ ਕਦਮੀ ਅਤੇ ਦਸ ਗੁਰੂ ਸਾਹਿਬਾਨ ਦੀ ਅਥਾਹ ਘਾਲਣਾ ਨੇ ਹੀ ਸਰਅੰਜਾਮ ਦਿੱਤਾ। ਇਹ ਗੁਰੂ-ਘਰ ਹੀ ਹੈ ਜਿਸ ਨੇ 'ਖਹਿ ਮਰਦੇ ਬਾਮ੍ਹਣਿ ਮਉਲਾਣੇ' ਵੈਰ-ਵਿਰੋਧ ਕਮਾਉਣੋਂ ਰੋਕੇ। ਇਹ ਗੁਰੂ-ਘਰ ਹੀ ਹੈ ਜਿਸ ਨੇ 'ਸੱਜਣ' ਨਾਂ ਧਾਰ ਕੇ ਲੋਕਾਈ ਨੂੰ ਲੁੱਟਣ ਤੇ ਮਾਰ-ਖਪਾ ਛੱਡਣ ਵਾਲੇ ਬਗਲੇ-ਭਗਤਾਂ ਨੂੰ ਲੋਕ-ਹਿੱਤਾਂ ਵਾਸਤੇ ਧਰਮਸ਼ਾਲ ਚਲਾਉਣ ਵਾਲੇ ਪਰਉਪਕਾਰੀ ਸਿੱਖ ਬਣਾ ਕੇ ਲੋਕਾਈ ਦੇ ਕਲਿਆਣ ਦੇ ਜ਼ਾਮਨ ਬਣਾ ਦਿੱਤਾ। ਇੱਥੋਂ ਤਕ ਕਿ ਕੌਡੇ ਭੀਲ ਵਰਗੇ ਮਨੁੱਖਾਂ ਨੂੰ ਮਾਰ-ਮੁਕਾਉਣ ਵਾਲਿਆਂ ਨੂੰ ਵੀ ਸਭ ਬੰਦਿਆਂ ਨਾਲ ਸਾਂਝ ਮਹਿਸੂਸ ਕਰਨ ਦਾ ਰਾਹ ਦਿਖਾ ਦਿੱਤਾ। ਗੁਰੂ-ਘਰ ਨੇ ਭਾਈ ਘਨੱਈਆ ਜੀ ਵਰਗੇ ਸੇਵਾ ਤੇ ਪਰਉਪਕਾਰ ਦੇ ਅਨੋਖੇ ਵਿਸਮਾਦੀ ਮਾਡਲ ਭਾਵ ਆਦਰਸ਼ ਸਿੱਖ ਵਿਕਸਿਤ ਕੀਤੇ ਜਿਨ੍ਹਾਂ ਨੇ ਮੈਦਾਨ-ਏ-ਜੰਗ ਵਿਚ ਬਿਨਾ ਵਿਤਕਰੇ ਸਿੱਖ ਅਤੇ ਮੁਗ਼ਲ ਸਿਪਾਹੀਆਂ ਨੂੰ ਜਲ ਛਕਾ, ਠੰਡ/ਸੀਤਲਤਾ ਵਰਤਾਈ ਤੇ ਉਨ੍ਹਾਂ ਦੇ ਜ਼ਖ਼ਮਾਂ 'ਤੇ ਮਲ੍ਹਮ ਲਾਈ। ਐਸੀਆਂ ਅਨੇਕਾਂ ਹੋਰ ਉਦਾਹਰਨਾਂ ਸਰਬ-ਸਾਂਝੀਵਾਲਤਾ, ਮਨੁੱਖਤਾ ਦੀ ਨਿਸ਼ਕਾਮ ਸੇਵਾ, ਗ਼ਰੀਬ/ਕਮਜ਼ੋਰ ਨਿਤਾਣੇ ਲੋਕਾਂ ਨੂੰ ਤਨੋ-ਮਨੋ ਨਿੱਗਰ ਮਦਦ ਦੇਣ ਸੰਬੰਧੀ ਗੁਰ-ਇਤਿਹਾਸ/ਸਿੱਖ ਇਤਿਹਾਸ ਦੇ ਪੰਨਿਆਂ 'ਚ ਸੁਨਿਹਰੀ ਅੱਖਰਾਂ 'ਚ ਅੰਕਿਤ ਹਨ।*

*ਦੁਨੀਆ ਭਰ ਵਿਚ ਵੀ ਸਰਬ-ਸਾਂਝੀਵਾਲਤਾ ਦੀ ਅਵਾਜ਼ ਬੁਲੰਦ ਕਰਨ ਦੀ ਪਹਿਲ ਕਰਨ ਦਾ ਮਾਣ ਵੀ ਸਿੱਖ ਗੁਰੂ ਸਾਹਿਬ ਨੂੰ ਹੀ ਪ੍ਰਾਪਤ ਹੈ। ਨਿਰਸੰਦੇਹ ਸਮੇਂ-ਸਮੇਂ ਇਸ ਸੁਦਿਸ਼ਾ 'ਚ ਉਸ ਅਕਾਲ ਪੁਰਖ ਦੁਆਰਾ ਥਾਪੇ ਹੋਰ ਧਾਰਮਿਕ ਆਗੂ ਉੱਦਮ ਕਰਦੇ ਰਹੇ ਹਨ, ਪਰ ਸਰਬ-ਸਾਂਝੀਵਾਲਤਾ ਨੂੰ ਇਕ ਲੋਕ-ਲਹਿਰ, ਇਕ ਜਨ-ਅੰਦੋਲਨ ਦੇ ਰੂਪ 'ਚ ਉਭਾਰਨ ਦਾ ਕਾਰਜ ਕੇਵਲ ਗੁਰੂ ਸਾਹਿਬਾਨ ਦੇ ਹੀ ਹਿੱਸੇ ਆਇਆ ਹੈ। ਇਹ ਸੱਚੇ ਆਤਮ-ਵਿਸ਼ਵਾਸ ਤੇ ਸਵੈ-ਭਰੋਸੇ ਨਾਲ ਕਿਹਾ ਜਾ ਸਕਦੈ। ਇਸ ਵਾਸਤਵਿਕਤਾ ਨੂੰ ਝੁਠਲਾਉਣਾ ਮੁਸ਼ਕਿਲ ਹੈ।*

*ਗੁਰੂ ਸਾਹਿਬਾਨ ਨੇ ਆਪਣੇ ਸਾਜੇ-ਨਿਵਾਜੇ ਸਿੱਖ-ਪੰਥ/ਖਾਲਸਾ-ਪੰਥ ਨੂੰ ਸਰਬ-ਸਾਂਝੀਵਾਲਤਾ ਦੇ ਉੱਤਮ ਨਮੂਨੇ (Specimen) ਵਜੋਂ ਸੰਸਾਰ ਨੂੰ ਇਕ ਦਾਤ-ਸੌਗਾਤ ਦੇ ਰੂਪ 'ਚ ਦਿੱਤਾ ਹੈ। ਸਿੱਖ ਪੰਥ ਦੀ ਇੰਨੀ ਨਿੱਗਰ ਸਿਖਲਾਈ ਗੁਰੂ-ਘਰ ਦੀ ਪਾਠਸ਼ਾਲਾ*

’ਚ ਹੋਈ ਹੈ, ਗੁਰੂ-ਘਰ ਦੇ ਰੂਪ ’ਚ ਗੁਰੂ ਕੇ ਸਿੱਖਾਂ ਨੂੰ ਸੇਵਾ ਤੇ ਪਰਉਪਕਾਰ ਦੇ ਐਸੇ ਸਿਖਲਾਈ-ਕੇਂਦਰਾਂ ’ਚੋਂ ਐਸੇ ਅਮਲੀ ਪਾਠ ਪੜ੍ਹਨ ਤੇ ਅਮਲ ’ਚ ਕਮਾਉਣ ਦੇ ਅਭਿਆਸ ਬਖ਼ਸ਼ੇ ਗਏ ਹਨ ਕਿ ਗੁਰੂ ਦਾ ਸੱਚਾ ਸਿੱਖ ਜਿੱਥੇ ਵੀ ਦੁਨੀਆ ਦੇ ਜਿਸ ਕੋਨੇ ’ਚ ਵੀ ਬੈਠਾ ਹੈ ਉਹ ਸਰਬੱਤ ਦਾ ਹੀ ਭਲਾ ਮੰਗਦਾ ਹੋਇਆ ਨਿੱਤ ਅਰਦਾਸ ਕਰਦਾ ਹੈ। ਉਹ ਹਰੇਕ ਕੌਮ, ਹਰੇਕ ਨਸਲ, ਹਰੇਕ ਦੇਸ਼, ਹਰੇਕ ਪ੍ਰਾਂਤ ਨੂੰ ‘ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ’ ਅਤੇ ‘ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ’ ਜੈਸੇ ਗੁਰੂ-ਫੁਰਮਾਨਾਂ ਦੀ ਸੇਧ ’ਚ ਤੁਰਦਾ ਹੋਇਆ ਆਪਣਾ ਕਰਕੇ ਜਾਣਦਾ, ਪਛਾਣਦਾ ਤੇ ਵਰਤਦਾ ਹੈ। ਗੁਰੂ ਨਾਨਕ ਨਾਮ-ਲੇਵਾ ਸਿੱਖ ਦਾ ਇਹੀ ਕਰਮ ਹੈ, ਇਹੀ ਕਿਰਦਾਰ ਹੈ ਤੇ ਇਹੀ ਵਿਹਾਰ ਹੈ। ਉਹ ਨਸਲੀ ਘਿਰਣਾ ਦੀ ਜ਼ਹਿਰ ਦਾ ਅੰਸ਼-ਮਾਤਰ ਵੀ ਆਪਣੇ ਹਿਰਦੇ ਅੰਦਰ ਨਾ ਘੁਸਣ ਦੇਣ ਪੱਖੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਿਰਮਲ ਉਪਦੇਸ਼ ਕਰਕੇ ਪੂਰੀ ਤਰ੍ਹਾਂ ਸੁਚੇਤ ਤੇ ਸਾਵਧਾਨ ਰਹਿੰਦਾ ਹੈ।

ਅੱਜ ਸੰਸਾਰ ’ਚ ਮੁੜ ਨਸਲੀ ਨਫ਼ਰਤ ਦਾ ਕੁਚੱਕਰ ਚੱਲ ਰਿਹਾ ਹੈ। ਨਵੀਂ ਪ੍ਰਕਾਰ ਦੇ ਲੋਕ-ਲੋਟੂ ਸਾਮਰਾਜ ਹੋਂਦ ’ਚ ਆ ਚੁੱਕੇ ਹਨ। ਮਨੁੱਖਤਾ ਨੂੰ ਹੋਰ ਵੰਡਣ ਦਾ ਸਿਲਸਿਲਾ ਜਾਰੀ ਹੈ। ਹੋਰ ਤਾਂ ਹੋਰ ਸਰਬ-ਸਾਂਝੀਵਾਲਤਾ ਦਾ ਪੱਕੀ ਤਰ੍ਹਾਂ ਪੜ੍ਹਾਇਆ ਸਬਕ ਗੁਰੂ ਕੇ ਸਿੱਖਾਂ ਨੂੰ ਵੀ ਭੁਲਾਉਣ ਦੀਆਂ ਕੋਸ਼ਿਸ਼ਾਂ ਜਾਰੀ ਹਨ। ਇਹ ਵਕਤ ਦਾ ਅਜਿਹਾ ਨਾਜ਼ੁਕ ਮੋੜ ਹੈ ਜਿੱਥੇ ਗੁਰੂ ਕੇ ਸਿੱਖ ਨੂੰ ਗੁਰੂ-ਸਿਧਾਂਤ ਤੇ ਗੁਰਮਤਿ ਵਿਚਾਰਧਾਰਾ, ਜੋ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ’ਚ ਉਨ੍ਹਾਂ ਦੀ ਸਦੀਵੀ ਅਗਵਾਈ ਵਾਸਤੇ ਹਾਜ਼ਰ ਹੈ, ਨਾਲ ਪ੍ਰਪੱਕ ਰੂਪ ’ਚ ਜੁੜੇ ਰਹਿਣ ਵਾਸਤੇ ਸਜੱਗ ਹੋਣ ਦੀ ਜ਼ਰੂਰਤ ਹੈ। ਗੁਰੂ ਕੇ ਸਿੱਖ ਲਈ ਆਪਣੀ ਪੰਥਕ ਹਸਤੀ ਨੂੰ ਵੀ ਆਨ-ਸ਼ਾਨ ਸਹਿਤ ਕਾਇਮ-ਦਾਇਮ ਰੱਖਣਾ ਹੈ, ਇਸ ਵਾਸਤੇ ਜੂਝਣ ਤੋਂ ਵੀ ਪਿੱਛੇ ਨਹੀਂ ਰਹਿਣਾ; ਆਪਣੀ ਅਣਖ, ਆਪਣਾ ਸਵੈਮਾਣ ਵੀ ਬਚਾਉਣਾ ਹੈ, ਸਿੱਖੀ ਸਰੂਪ ਨੂੰ ਹਰ ਹੀਲੇ ਕਾਇਮ ਰੱਖਣਾ ਹੈ, ਪਰ ਮਨੁੱਖਤਾ ਨਾਲ ਪਿਆਰ, ਸਦ-ਭਾਵਨਾ ਤੇ ਸਰਬ-ਸਾਂਝੀਵਾਲਤਾ ਦਾ ਗੁਰੂ ਸਾਹਿਬਾਨ ਦੁਆਰਾ ਦ੍ਰਿੜ੍ਹ ਕਰਵਾਇਆ ਸਬਕ ਉਸ ਨੇ ਕਦਾਚਿਤ ਵੀ ਨਹੀਂ ਭੁੱਲਣਾ। ਵਕਤ ਦੇ ਇਸ ਖਾਸ ਨਾਜ਼ੁਕ ਮੋੜ ’ਤੇ ਗੁਰੂ ਕੇ ਸਿੱਖ ਨੂੰ ਆਪਣੇ ਕਿਰਦਾਰ-ਵਿਹਾਰ ਦੀ ਸਵੈ-ਪੜਚੋਲ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮਨੁੱਖਤਾਵਾਦੀ ਸਿਧਾਂਤ ਦੇ ਰੂ-ਬ-ਰੂ ਡੂੰਘੀ ਤਰ੍ਹਾਂ ਕਰਨ ਦੀ ਲੋੜ ਹੈ ਕਿ ਕਿਤੇ ਉਹ ਅਚੇਤ ਤੌਰ ’ਤੇ ਵੀ ਤਾਂ ਸਰਬ-ਸਾਂਝੀਵਾਲਤਾ ਦੇ ਸੁਮਾਰਗ ਤੋਂ ਥੋੜ੍ਹਾ ਹਟ ਕੇ ਤਾਂ ਨਹੀਂ ਚੱਲ ਰਿਹਾ? ਕੀ ਉਹ ਜਾਤ-ਪਾਤ ਤੇ ਛੂਤ-ਛਾਤ ਜਿਹੀਆਂ ਸਮਾਜਿਕ ਬਿਮਾਰੀਆਂ ਤੋਂ ਤਾਂ ਬਚਿਆ ਹੋਇਆ ਹੈ? ਕੀ ਉਹ ‘ਇਸਤਰੀ’ ਪ੍ਰਤੀ ਗੁਰੂ-ਦ੍ਰਿੜ੍ਹਾਏ ਗੁਰਮਤਿ ਸਿਧਾਂਤ ਤੋਂ ਸੁਚੇਤ ਜਾਂ ਅਚੇਤ ਰੂਪ ’ਚ ਕਿਤੇ ਦੂਰ ਤਾਂ ਨਹੀਂ ਜਾ ਰਿਹਾ? ਗੁਰੂ ਕੇ ਸਿੱਖ ਨੂੰ ਅਜੋਕੇ ਮੋੜ ’ਤੇ ਖੜੋਤਿਆਂ ਗੁਰੂ-ਦ੍ਰਿੜ੍ਹਾਈ ਭਾਈਚਾਰਕ ਸਾਂਝ ਨੂੰ ਵੀ ਬਰਕਰਾਰ ਰੱਖਣ ਦੀ ਅੱਜ ਵੱਡੀ ਜ਼ਰੂਰਤ ਹੈ। ਸਿੱਖ ਪੰਥ ਵਿਚ ਅੱਜ ਗੁਰੂ-ਕਾਲ ਵਾਲਾ ਹੀ ਆਪਸੀ ਡੂੰਘਾ ਪਿਆਰ, ਮਿਲਵਰਤਨ, ਆਪਸੀ ਸਹਿਯੋਗ ਦਾ ਮਾਹੌਲ ਮੁੜ ਕਾਇਮ ਹੋਣਾ ਚਾਹੀਦਾ ਹੈ। ■

# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਲਿਆਣਕਾਰੀ ਉਪਦੇਸ਼

*-ਡਾ. ਚਮਕੌਰ ਸਿੰਘ**

ਧਰਮ-ਗੁਰੂ, ਸਰਬੱਤ ਮਨੁੱਖਤਾ ਦੇ ਸਾਂਝੇ ਹੁੰਦੇ ਹਨ ਜੋ ਜ਼ਿੰਦਗੀ ਦੀਆਂ ਮੁਸ਼ਕਿਲਾਂ ਨੂੰ ਖਿੜੇ-ਮੱਥੇ ਸਵੀਕਾਰਨ ਅਤੇ ਉਨ੍ਹਾਂ ਦਾ ਸਾਹਮਣਾ ਕਰਨ ਵਾਲੀ ਵਿਹਾਰਕ ਜੀਵਨ-ਸ਼ੈਲੀ ਸਿਖਾ ਕੇ ਲੋਕਾਈ ਦਾ ਸਹੀ ਮਾਰਗ-ਦਰਸ਼ਨ ਕਰਦੇ ਹਨ। ਸੰਸਾਰ ਦੇ ਸਾਰੇ ਪ੍ਰਮੁੱਖ ਧਾਰਮਿਕ ਮਤਾਂ ਦੇ ਬਾਨੀਆਂ ਨੇ ਆਪਣੇ ਸਮੇਂ ਦੇ ਸਮਾਜ ਦੀ ਸਹੀ ਅਗਵਾਈ ਕਰਦੇ ਹੋਇਆਂ ਲੋਕਾਂ ਦੇ ਜੀਵਨ ਵਿਚ ਕ੍ਰਾਂਤੀਕਾਰੀ ਤਬਦੀਲੀ ਲਿਆਂਦੀ। ਅੱਜ ਤੋਂ ਸਾਢੇ ਪੰਜ ਸੌ ਸਾਲ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਰਤੀ ਦੇ ਭਾਰਤੀ ਉਪ-ਮਹਾਂਦੀਪ ਦੇ ਪੰਜਾਬ ਪ੍ਰਦੇਸ਼ ਵਿਚ ਪ੍ਰਕਾਸ਼ ਧਾਰਨ ਕਰ ਕੇ ਲੋਕਾਂ ਨੂੰ ਅਣਖ-ਸ੍ਵੈਮਾਣ ਨਾਲ ਜੀਉਣ ਵਾਲੀ ਇਕ ਨਵੀਂ ਜੀਵਨ-ਸ਼ੈਲੀ ਸਿਖਾਉਣ ਦਾ ਵੱਡਾ ਉਪਕਾਰ ਕੀਤਾ। ਇਸ ਜੀਵਨ-ਸ਼ੈਲੀ ਨੇ ਸਦੀਆਂ ਤੋਂ ਗ਼ੁਲਾਮੀ ਅਤੇ ਗਿਲਾਨੀ ਭਰੀ ਜ਼ਿੰਦਗੀ ਜੀਅ ਰਹੀ ਹਿੰਦੁਸਤਾਨ ਦੀ ਦੱਬੀ-ਕੁਚਲੀ ਜਨਤਾ ਵਿਚ ਨਵੀਂ ਰੂਹ ਫੂਕ ਦਿੱਤੀ। ਗੁਰੂ ਜੀ ਜੀਵਨ ਭਰ ਆਪਣੇ ਰੁਹਾਨੀ ਪ੍ਰਵਚਨਾਂ ਦੁਆਰਾ ਉਚੇਰੀ ਤੇ ਚੰਗੇਰੀ ਵਿਹਾਰਕ ਰਹਿਣੀ ਦੇ ਗਿਆਨ-ਸੰਚਾਰ ਦੁਆਰਾ ਸੁਤੰਤਰ ਸੋਚ ਵਾਲੀ ਵਿਕਸਿਤ ਸ਼ਖ਼ਸੀਅਤ, ਭਾਵ ਇਕ ਗੁਣਵੰਤ ਮਨੁੱਖ (ਗੁਰਮੁਖ) ਦੀ ਘਾੜਤ ਲਈ ਸਰਗਰਮ ਭੂਮਿਕਾ ਨਿਭਾਉਂਦੇ ਰਹੇ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਹਾਲਾਤ ਧਾਰਮਿਕ, ਸਮਾਜਿਕ, ਆਰਥਿਕ, ਰਾਜਨੀਤਕ, ਸਾਰੇ ਪੱਖਾਂ ਤੋਂ ਬੇਹੱਦ ਤਰਸਯੋਗ ਸਨ। ਮਨੁੱਖੀ ਜ਼ਿੰਦਗੀ ਉੱਪਰ ਕੂੜ, ਅਪਰਾਧ, ਦੂਈ-ਦਵੈਤ, ਧੋਖੇਬਾਜ਼ੀ, ਲੋਭ-ਲਾਲਚ ਅਤੇ ਵਿਭਚਾਰ ਜਿਹੀਆਂ ਬਦੀ ਦੀਆਂ ਤਾਕਤਾਂ ਨੇ ਬੁਰੀ ਤਰ੍ਹਾਂ ਗਲਬਾ ਪਾਇਆ ਹੋਇਆ ਸੀ। ਅਗਿਆਨਤਾਵੱਸ ਜਨਤਾ ਹਾਕਮ ਲੋਕਾਂ ਦੁਆਰਾ ਕੋਹੀ ਜਾ ਰਹੀ ਸੀ। ਹੱਡ-ਹਰਾਮ ਲੋਕ, ਗ਼ਰੀਬਾਂ ਦੀ ਹੱਡ-ਭੰਨਵੀਂ ਮਿਹਨਤ ਨੂੰ ਐਸ਼-ਓ-ਅਰਾਮ ਲਈ ਵਰਤ ਰਹੇ ਸਨ। ਹੱਕ, ਸੱਚ ਅਤੇ ਇਨਸਾਫ਼ ਦਾ ਨਾਮ-ਓ-ਨਿਸ਼ਾਨ ਮਿਟਦਾ ਜਾ ਰਿਹਾ ਸੀ। ਜਬਰ, ਜ਼ੁਲਮ ਅਤੇ ਅਨਿਆਂ ਦੀ ਸਰਦਾਰੀ ਕਾਇਮ ਹੋ ਚੁੱਕੀ ਸੀ। ਲੋਕ ਵਹਿਮਾਂ-ਭਰਮਾਂ, ਕਰਮ-ਕਾਂਡਾਂ, ਦੁੱਖਾਂ-ਕਸ਼ਟਾਂ ਦੇ ਅੰਧਕਾਰਾਂ ਵਿਚ ਫਸੇ ਹੋਏ ਸਨ। ਕੂੜ ਦੇ ਪਸਾਰੇ ਕਾਰਨ ਜਗਤ ਅੰਦਰ ਵਰਤ ਰਹੇ ਬੁਰਾਈ ਦੇ ਧੁੰਦ-ਹਨੇਰ ਨੂੰ ਖਤਮ ਕਰਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਸੱਚ ਦਾ ਸੂਰਜ ਉਦੈ ਹੋਇਆ:

*ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।*

*ਡਾਇਰੈਕਟਰ, ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ ਅਡਵਾਂਸਡ ਸਟੱਡੀਜ਼ ਇਨ ਸਿੱਖਇਜ਼ਮ, ਬਹਾਦਰਗੜ੍ਹ (ਪਟਿਆਲਾ) ਮੋ. +੯੧੯੪੧੭੯-੩੫੪੭੪, +੯੧੯੭੭੭੦-੭੭੭੨੫.

*ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ।*

*(ਵਾਰ ੧:੨੭)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਦਾ ਵਧੇਰੇ ਸਮਾਂ, ਸੜਦੀ-ਬਲਦੀ ਲੋਕਾਈ ਦੇ ਕਲਿਆਣ ਲਈ ਵੱਖ-ਵੱਖ ਥਾਂਵਾਂ ਉੱਤੇ ਜਾ ਕੇ ਵਿਹਾਰਕ ਰੂਪ ਵਿਚ ਸੇਵਾ ਅਤੇ ਪਰਉਪਕਾਰ ਦੇ ਕਾਰਜ ਕੀਤੇ। ਉਹ ਧਰਤੀ ਦੇ ਵਿਭਿੰਨ ਖੇਤਰਾਂ ਜਾਂ ਦੇਸ਼ਾਂ ਦੀਆਂ ਲੰਮੀਆਂ ਯਾਤਰਾਵਾਂ (ਉਦਾਸੀਆਂ) ਕਰਦੇ ਹੋਏ ਵੱਖ-ਵੱਖ ਵਰਗਾਂ-ਜਾਤਾਂ, ਧਰਮਾਂ, ਭਾਸ਼ਾਵਾਂ, ਕਿੱਤਿਆਂ ਅਤੇ ਇਲਾਕਿਆਂ ਨਾਲ ਸੰਬੰਧਿਤ ਲੋਕਾਂ ਨੂੰ ਮਿਲੇ। ਉਨ੍ਹਾਂ ਸਹੀ ਅਗਵਾਈ ਤੋਂ ਵਿਹੂਣੇ ਧਰਤੀ ਉੱਪਰ ਹਾਹਾਕਾਰ ਮਚਾ ਰਹੇ ਲੋਕਾਂ ਦੀਆਂ ਸਮੱਸਿਆਵਾਂ ਨੂੰ ਜਾਣਨ-ਸਮਝਣ ਦਾ ਜਤਨ ਕੀਤਾ ਅਤੇ ਸੁਧਾਰ ਹਿੱਤ ਉੱਚਿਤ ਹੱਲ ਸੁਝਾਏ:

*ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।*
*ਬਾਝੁ ਗੁਰੂ ਗੁਬਾਰੁ ਹੈ, ਹੈ ਹੈ ਕਰਦੀ ਸੁਣੀ ਲੁਕਾਈ।*
*ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।*
*ਚੜ੍ਹਿਆ ਸੋਧਣਿ ਧਰਤਿ ਲੁਕਾਈ॥੨੪॥* *(ਵਾਰ ੧:੨੪)*

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਦੇਸ਼-ਹਰ ਮਨੁੱਖ ਨੂੰ ਰੱਬੀ ਗੁਣਾਂ ਨਾਲ ਸੰਪੰਨ ਸ਼ਖ਼ਸੀਅਤ ਦੇ ਧਾਰਨੀ ਹੋਣ ਦੇ ਸਮਰੱਥ ਬਣਾਉਣ ਵਾਲੀ ਸਿੱਖਿਆ-ਪ੍ਰਣਾਲੀ, ਭਾਵ ਗੁਰਸਿੱਖੀ ਪੰਥ ਦਾ ਨਿਰਮਾਣ ਕਾਰਜ ਕਰਨਾ ਸੀ। ਉਨ੍ਹਾਂ ਦੇ ਜੀਵਨ-ਅਭਿਆਸ ਅਤੇ ਉਪਦੇਸ਼ਾਂ ਦਾ ਤੱਤਸਾਰ ਇਹ ਸੀ ਕਿ ਹਰ ਮਨੁੱਖ ਅਕਾਲ ਪੁਰਖ ਨਾਲ ਇਕਮਿਕਤਾ ਅਤੇ ਇਕਸੁਰਤਾ ਕਾਇਮ ਕਰ ਕੇ ਆਪਣੇ ਆਪੇ ਨੂੰ ਉਚੇਰੇ ਅਤੇ ਚੰਗੇਰੇ ਗੁਣਾਂ ਨਾਲ ਸੰਚਿਤ ਕਰ ਕੇ ਆਪਣੀ ਸ਼ਖਸੀਅਤ ਨੂੰ ਸਾਰੇ ਪੱਖਾਂ ਤੋਂ ਵਿਕਸਿਤ ਕਰੇ। ਹਰ ਮਨੁੱਖ ਉਸ ਦੇ ਅੰਦਰ ਕੁਦਰਤ ਵੱਲੋਂ ਪਾਈਆਂ ਬੇਸ਼ੁਮਾਰ ਗੁਣ-ਸ਼ਕਤੀਆਂ ਅਤੇ ਸਮਰੱਥਾਵਾਂ ਦੀ ਸੁਯੋਗ ਅਤੇ ਸੁਚੇਤ ਵਰਤੋਂ ਕਰਕੇ ਹਰ ਪੱਖੋਂ ਵਿਕਸਿਤ ਹੋਣ ਦੇ ਸਮਰੱਥ ਹੁੰਦਾ ਹੈ। ਪਰੰਤੂ ਅਗਿਆਨਤਾ ਅਤੇ ਹਉਮੈਂ ਕਰਕੇ ਆਪਣੇ ਸ੍ਵੈ ਦੇ ਸਰਬਾਂਗੀ ਵਿਕਾਸ ਤੋਂ ਵਾਂਝਾ ਰਹਿ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਰਮ-ਸੱਚ, ਭਾਵ ਰੱਬ ਦੇ ਸਿਮਰਨ ਦੀ ਪ੍ਰੇਰਨਾ ਦੇ ਕੇ ਮਨੁੱਖ ਅੰਦਰ ਉਚੇਰੀ, ਵਡੇਰੀ ਤੇ ਚੰਗੇਰੀ ਦਿਸ਼ਾ ਵੱਲ ਵਿਗਸਣ ਦੀਆਂ ਸੰਭਾਵਨਾਵਾਂ ਨੂੰ ਟੁੰਬਿਆ ਅਤੇ ਜਗਾਇਆ।

ਇਸ ਮੰਤਵ ਲਈ ਉਨ੍ਹਾਂ ਆਪਣੀ ਪਵਿੱਤਰ ਬਾਣੀ ਵਿਚ ਸਰਬਪੱਖੀ ਵਿਕਾਸ ਨਾਲ ਸੰਬੰਧਿਤ ਮਨੁੱਖ ਦੇ ਅਹਿਸਾਸਾਂ, ਵਿਸ਼ਵਾਸਾਂ ਅਤੇ ਅਮਲ-ਅਭਿਆਸਾਂ ਨੂੰ ਚੰਗੇਰੇ ਗੁਣਾਂ ਨਾਲ ਸੰਚਿਤ ਕਰਨ ਵਾਲੀ ਸੰਪੂਰਨ ਸਿੱਖਿਆ-ਪ੍ਰਣਾਲੀ ਪੇਸ਼ ਕੀਤੀ ਹੈ। ਮਨੁੱਖ ਦੀਆਂ ਅੰਤਰੀਵ ਗੁਣਾਂ, ਸਮਰੱਥਾਵਾਂ ਅਤੇ ਸੰਭਾਵਨਾਵਾਂ ਨੂੰ ਵਿਕਸਿਤ ਕਰਨ ਵਾਲੀ ਇਹ ਸਿੱਖਿਆ-ਪ੍ਰਣਾਲੀ ਮਨੁੱਖੀ ਜੀਵਨ-ਸ਼ੈਲੀ ਦਾ ਗੁਰਸਿੱਖੀ ਮਾਡਲ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਚੇਰੇ ਰੂਹਾਨੀ ਉਦੇਸ਼ ਦੀ ਪ੍ਰਾਪਤੀ ਲਈ ਜੀਵਨ ਦੇ ਵੱਖ-ਵੱਖ ਪੱਖਾਂ ਬਾਰੇ ਪਰਉਪਕਾਰੀ ਉਪਦੇਸ਼ ਦੇ ਕੇ ਮਨੁੱਖਤਾ ਦਾ ਸਹੀ ਮਾਰਗ-ਦਰਸ਼ਨ ਕੀਤਾ।

ਗੁਰੂ ਜੀ ਦੇ ਉਪਦੇਸ਼, ਜੀਵਨ ਦੀਆਂ ਸਾਰੀਆਂ ਕਿਰਿਆਵਾਂ ਨੂੰ ਸੱਚ ਨਾਲ ਜੋੜਨ ਵੱਲ ਸੇਧਿਤ ਹਨ ਜਿਨ੍ਹਾਂ ਬਾਰੇ ਵਿਸਥਾਰ-ਪੂਰਵਕ ਵਿਚਾਰ ਹੋ ਸਕਦੀ ਹੈ, ਪਰੰਤੂ ਇੱਥੇ ਜਾਣਕਾਰੀ ਮਾਤਰ ਕੁਝ ਉਪਦੇਸ਼ਾਂ ਨੂੰ ਸੰਖੇਪ ਰੂਪ ਵਿਚ ਪੇਸ਼ ਕਰਨ ਦਾ ਜਤਨ ਕੀਤਾ ਜਾ ਰਿਹਾ ਹੈ:

## ੧. ਧਾਰਮਿਕ ਜੀਵਨ ਸੰਬੰਧੀ ਉਪਦੇਸ਼

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੇਲੇ ਤਰ੍ਹਾਂ-ਤਰ੍ਹਾਂ ਦੇ ਧਾਰਮਿਕ ਆਗੂ ਲੋਕਾਂ ਦੀ ਅਗਵਾਈ ਕਰਨ ਦਾ ਦਾਅਵਾ ਕਰ ਰਹੇ ਸਨ, ਪਰੰਤੂ ਗੁਰੂ ਜੀ ਨੇ ਦੇਖਿਆ ਕਿ ਇਹ ਆਗੂ ਖ਼ੁਦ ਧਰਮ ਦੀ ਅਸਲੀਅਤ ਤੋਂ ਕੋਹਾਂ ਦੂਰ ਹਨ। ਉਸ ਸਮੇਂ ਹਿੰਦੁਸਤਾਨ ਵਿਚ ਤਿੰਨ ਤਰ੍ਹਾਂ ਦੇ ਧਾਰਮਿਕ ਆਗੂ— ਕਾਜ਼ੀ, ਬ੍ਰਾਹਮਣ ਅਤੇ ਜੋਗੀ ਪੂਰੀ ਤਰ੍ਹਾਂ ਛਾਏ ਹੋਏ ਸਨ ਜੋ ਧਾਰਮਿਕ ਭੇਖਾਂ ਵਿਚ ਛੁਪ ਕੇ ਲੋਕਾਂ ਨੂੰ ਗੁੰਮਰਾਹ ਕਰ ਰਹੇ ਹਨ ਅਤੇ ਉਨ੍ਹਾਂ ਦੇ ਉਜਾੜੇ ਦਾ ਕਾਰਨ ਬਣ ਰਹੇ ਹਨ:

*ਕਾਦੀ ਕੂੜੁ ਬੋਲਿ ਮਲੁ ਖਾਇ॥ ਬ੍ਰਾਹਮਣੁ ਨਾਵੈ ਜੀਆ ਘਾਇ॥*
*ਜੋਗੀ ਜੁਗਤਿ ਨ ਜਾਣੈ ਅੰਧੁ॥ ਤੀਨੇ ਓਜਾੜੇ ਕਾ ਬੰਧੁ॥* *(ਪੰਨਾ ੬੬੨)*

ਉਨ੍ਹਾਂ ਦੇਖਿਆ ਕਿ ਸੰਸਾਰ ਦੇ ਲੋਕ ਇੱਕੋ-ਇਕ ਸਰਬਸ਼ਕਤੀਮਾਨ ਰੱਬ ਨੂੰ ਭੁੱਲ ਕੇ ਵੱਖ-ਵੱਖ ਫੋਕਟ ਧਾਰਮਿਕ ਵਿਸ਼ਵਾਸਾਂ ਅਤੇ ਪਰਸਪਰ ਝਗੜਿਆਂ ਵਿਚ ਉਲਝੇ ਪਏ ਸਨ:

*ਕਿਸੇ ਪੁਜਾਈ ਸਿਲਾ ਸੁੰਨਿ ਕੋਈ ਗੋਰੀ ਮੜ੍ਹੀ ਪੁਜਾਵੈ।*
*ਤੰਤ੍ਰ ਮੰਤ੍ਰ ਪਾਖੰਡ ਕਰਿ ਕਲਹਿ ਕ੍ਰੋਧੁ ਬਹੁ ਵਾਦਿ ਵਧਾਵੈ।*
*ਆਪੋ ਧਾਪੀ ਹੋਇ ਕੈ ਨਿਆਰੇ ਨਿਆਰੇ ਧਰਮ ਚਲਾਵੈ।...*
*ਫੋਕਟਿ ਧਰਮੀ ਭਰਮ ਭੁਲਾਵੈ ॥੧੮॥* *(ਵਾਰ ੧:੧੮)*

ਅਜਿਹੀ ਬਦਤਰ ਹਾਲਤ ਨੂੰ ਦੇਖਦਿਆਂ ਗੁਰੂ ਜੀ ਨੇ ਧਰਮ ਦੇ ਸੱਚੇ ਅਰਥ ਸਮਝਾਉਣ ਦੇ ਵੱਡੇ ਮਿਸ਼ਨ ਨੂੰ ਆਪਣੇ ਜੀਵਨ ਦਾ ਉਦੇਸ਼ ਬਣਾ ਲਿਆ।

### ੳ. ਇਕ ਅਕਾਲ ਪੁਰਖ ਵਿਚ ਵਿਸ਼ਵਾਸ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਰੇ ਫੋਕਟ ਵਿਸ਼ਵਾਸਾਂ ਦਾ ਤਿਆਗ ਕਰ ਕੇ ਇੱਕੋ ਇਕ ਲਾਸਾਨੀ ਅਕਾਲ ਪੁਰਖ ਵਿਚ ਦ੍ਰਿੜ੍ਹ ਵਿਸ਼ਵਾਸ ਰੱਖਣ ਦਾ ਉਪਦੇਸ਼ ਦਿੱਤਾ। ਗੁਰੂ ਜੀ ਦੀ ਦ੍ਰਿਸ਼ਟੀ ਵਿਚ ਮਨੁੱਖਾ ਜੀਵਨ ਦਾ ਉਦੇਸ਼, ਆਪਣੇ ਆਪੇ ਨੂੰ ਸਾਰੇ ਪੱਖਾਂ ਤੋਂ ਵਿਕਸਿਤ ਕਰ ਕੇ ਸਚਿਆਰ ਬਣਨਾ ਹੈ ਜੋ ਕਿ ਅਕਾਲ ਪੁਰਖ ਨਾਲ ਇਕਮਿਕਤਾ ਅਤੇ ਇਕਸੁਰਤਾ ਕਾਇਮ ਕਰ ਕੇ ਹਾਸਲ ਹੁੰਦਾ ਹੈ। ਉਸ ਲਾਸਾਨੀ ਵਿਸਮਾਦੀ ਕਰਤਾਰੀ ਸ਼ਕਤੀ ਨੂੰ ਉਨ੍ਹਾਂ 'ਸਤਿਨਾਮੁ' ਅਤੇ 'ਸਚੁ' ਸਮੇਤ ਅਨੇਕ ਨਾਵਾਂ ਦੁਆਰਾ ਪ੍ਰਗਟਾਇਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ੁਰੂਆਤੀ ਮੂਲ ਮੰਤਰ ਵਿਚ ਉਸ ਗੁਣੀ-ਨਿਧਾਨ ਸ਼ਕਤੀ-ਸਰੋਤ ਦੇ ਸਰੂਪ ਨੂੰ ਵਰਣਨ ਕੀਤਾ ਗਿਆ ਹੈ। ਉਸ ਸਰਬਸ਼ਕਤੀਮਾਨ ਅਤੇ ਗੁਣੀ-ਨਿਧਾਨ ਸਚੁ ਦੀ ਹਾਜ਼ਰੀ ਦਾ ਅਹਿਸਾਸ ਅਤੇ ਉਸ ਨਾਲ ਰੂਹਾਨੀ ਪ੍ਰੇਮ ਦਾ ਸੰਵੇਦਨਾਤਮਿਕ ਰਿਸ਼ਤਾ ਕਾਇਮ ਕਰਨਾ, ਮਨੁੱਖ ਨੂੰ

ਮਾਨਸਿਕ, ਸਰੀਰਕ ਅਤੇ ਨੈਤਿਕ ਸਾਰੇ ਪੱਖਾਂ ਤੋਂ ਨਿਰਭਉ, ਨਿਰਵੈਰ, ਬਲਵਾਨ ਅਤੇ ਤੇਜੱਸਵੀ ਬਣਾਉਂਦਾ ਹੈ। ਆਪਣੇ ਅੰਦਰ ਉਸ ਪਰਮ-ਸ਼ਕਤੀ ਦੇ ਗੁਣਾਂ ਦੀ ਹਾਜ਼ਰੀ ਦੇ ਅਹਿਸਾਸ ਤੋਂ ਬਿਨਾ ਮਨੁੱਖ ਦਾ ਜੀਵਨ ਬੇਰਸਾ, ਪੱਤ-ਵਿਹੂਣਾ ਅਤੇ ਮੁਰਦੇ ਸਮਾਨ ਹੋ ਜਾਂਦਾ ਹੈ:

*ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ ਨਾਨਕ ਅਵਰੁ ਨ ਜੀਵੈ ਕੋਇ॥*
*ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥ (ਪੰਨਾ ੧੪੨)*

ਗ਼ਲਤ ਵਿਸ਼ਵਾਸ ਭਟਕਨਾਵਾਂ ਪੈਦਾ ਕਰ ਕੇ ਮਨੁੱਖ ਦੇ ਜੀਵਨ-ਵਿਕਾਸ ਵਿਚ ਰੁਕਾਵਟ ਬਣਦੇ ਹਨ, ਇਸ ਲਈ ਉਨ੍ਹਾਂ ਨੂੰ ਛੱਡ ਦੇਣਾ ਫਾਇਦੇਮੰਦ ਹੁੰਦਾ ਹੈ। ਇਸੇ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਾਰਮਿਕ ਖੇਤਰ ਵਿਚ ਪ੍ਰਚਲਿਤ ਵੱਖ-ਵੱਖ ਤਰ੍ਹਾਂ ਦੇ ਗ਼ਲਤ ਵਿਸ਼ਵਾਸਾਂ, ਜਿਵੇਂ ਦੇਵੀ-ਦੇਵਤਿਆਂ, ਮੂਰਤੀ-ਪੂਜਾ, ਬੁੱਤ-ਪੂਜਾ, ਮੜ੍ਹੀਆਂ-ਮਸਾਣੀਆਂ ਆਦਿ ਨੂੰ ਛੱਡ ਕੇ ਕੇਵਲ ਇਕ ਰੱਬ ਅਰਥਾਤ ਲਾਸਾਨੀ ਸਿਰਜਣਹਾਰ ਸ਼ਕਤੀ ਵਿਚ ਵਿਸ਼ਵਾਸ ਅਤੇ ਉਸ ਨੂੰ ਆਪਣੇ ਮਨ-ਮੰਦਰ ਵਿਚ ਹਮੇਸ਼ਾ ਯਾਦ ਰੱਖਣ ਦਾ ਉਪਦੇਸ਼ ਦ੍ਰਿੜ੍ਹ ਕਰਾਇਆ ਹੈ:

*ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ॥*
*ਤ੍ਰਿਸਨਾ ਰਾਚਿ ਨ ਪਰ ਘਰ ਜਾਵਾ ਤ੍ਰਿਸਨਾ ਨਾਮਿ ਬੁਝਾਈ॥ (ਪੰਨਾ ੬੩੪)*

ਉਸ ਸਿਰਜਣਹਾਰ ਅਤੇ ਗੁਣੀਨਿਧਾਨ ਪਰਮਹਸਤੀ, ਕਿਰਪਾਲੂ, ਦਿਆਲੂ, ਗਰੀਬ-ਨਿਵਾਜ਼ ਆਦਿ ਅਨੰਤ ਗੁਣਾਂ-ਸ਼ਕਤੀਆਂ ਦਾ ਮੁਜੱਸਮਾ ਹੈ ਜਿਸ ਦਾ ਸਿਮਰਨ, ਮਨੁੱਖੀ ਸ੍ਵੈ ਨੂੰ ਸਰਬਪੱਖੀ ਪ੍ਰਫੁੱਲਤਾ ਭਾਵ ਰੂਹਾਨੀ ਖੇੜੇ (ਵਿਗਾਸੁ) ਨਾਲ ਸਰਸ਼ਾਰ ਅਤੇ ਭਰਪੂਰ ਕਰਦਾ ਹੈ। ਮਨੋਵਿਗਿਆਨਕ ਪੱਖੋਂ ਮਨੁੱਖ, ਜਿਹੜੇ ਵਿਸ਼ਵਾਸਾਂ ਨੂੰ ਆਪਣੀ ਚੇਤਨਾ ਵਿਚ ਚਿਤਾਰਦਾ ਅਤੇ ਉਤਾਰਦਾ ਹੈ, ਉਹ ਉਸ ਦੇ ਸ੍ਵੈ ਜਾਂ ਆਤਮ (Self) ਨੂੰ ਘੜਨ ਲਈ ਬੁਨਿਆਦੀ ਭੂਮਿਕਾ ਨਿਭਾਉਂਦੇ ਹਨ:

*ਜੈਸਾ ਸੇਵੈ ਤੈਸੋ ਹੋਇ॥ (ਪੰਨਾ ੨੨੩)*

## ਅ. ਜੀਵਨ ਦੀ ਸਾਰਥਿਕਤਾ ਦਾ ਅਹਿਸਾਸ

ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਮਨੁੱਖੀ ਜੀਵਨ ਹੀਰੇ ਵਾਂਗੂੰ ਬੇਸ਼ਕੀਮਤੀ ਹੈ; ਪਰੰਤੂ ਅਗਿਆਨਤਾਵੱਸ ਮਨੁੱਖ ਦਿਨ-ਰਾਤ ਆਪਣੇ ਜੀਵਨ ਦਾ ਵਧੇਰੇ ਸਮਾਂ, ਖਾਣ-ਸੌਣ ਦੀ ਪ੍ਰਕਿਰਿਆ ਵਿਚ ਬਰਬਾਦ ਕਰ ਦਿੰਦਾ ਹੈ:

*ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ॥*
*ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ॥ (ਪੰਨਾ ੧੫੬)*

ਗੁਰੂ ਜੀ ਜੀਵਨ ਦੀ ਅਹਿਮੀਅਤ ਨੂੰ ਉਜਾਗਰ ਕਰਦਿਆਂ ਅਹਿਸਾਸ ਕਰਾਉਂਦੇ ਹਨ ਕਿ ਇੱਜ਼ਤ, ਅਣਖ ਅਤੇ ਜ਼ਿੰਦਗੀ ਦੇ ਪਰਮ-ਸਰੋਤ ਸੱਚ ਤੋਂ ਵਿਹੂਣੇ ਜੀਵਨ ਵਿਚ ਖਾਣਾ-ਪੀਣਾ-ਪਹਿਨਣਾ ਸਭ ਕੁਝ ਅਪਵਿੱਤਰ ਹੈ:

*-ਜੇ ਜੀਵੈ ਪਤਿ ਲਥੀ ਜਾਇ॥*
*ਸਭੁ ਹਰਾਮੁ ਜੇਤਾ ਕਿਛੁ ਖਾਇ॥ (ਪੰਨਾ ੧੪੨)*

*-ਸੋ ਕਿਉ ਮਨਹੁ ਵਿਸਾਰੀਐ ਜਾ ਕੇ ਜੀਅ ਪਰਾਣੁ॥*
*ਤਿਸੁ ਵਿਣੁ ਸਭੁ ਅਪਵਿਤ੍ਰੁ ਹੈ ਜੇਤਾ ਪੈਨਣੁ ਖਾਣੁ॥* *(ਪੰਨਾ ੧੬)*

**ੲ. ਇਕ ਸਾਂਝੇ ਧਰਮ ਵਿਚ ਵਿਸ਼ਵਾਸ**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੱਖ-ਵੱਖ ਧਰਮ-ਪੰਥਾਂ ਅਤੇ ਉਨ੍ਹਾਂ ਦੇ ਪੈਰੋਕਾਰਾਂ ਵਿਚਕਾਰ ਉੱਸਰੇ ਵਖਰੇਵਿਆਂ ਨੂੰ ਸ੍ਰਿਸ਼ਟੀ ਦੀ ਜਿਨਸੀ ਵਿਭਿੰਨਤਾ ਜਾਂ ਕੁਦਰਤੀ ਵੰਨ-ਸੁਵੰਨਤਾ ਵਾਂਗ ਸੁਭਾਵਿਕ ਵਰਤਾਰਾ ਤਸੱਵਰ ਕੀਤਾ ਹੈ। ਪਰੰਤੂ ਇਕ ਅਕਾਲ ਪੁਰਖ ਦਾ ਉਪਾਸ਼ਕ, ਮਾਰਗਾਂ-ਪੰਥਾਂ ਦੇ ਝਮੇਲਿਆਂ ਵਿਚ ਨਹੀਂ ਉਲਝਦਾ, ਬਲਕਿ ਇਨ੍ਹਾਂ ਤੋਂ ਉੱਪਰ ਰੂਹਾਨੀ ਧਰਮ ਨਾਲ ਸਰੋਕਾਰ ਰੱਖਦਾ ਹੈ:

*ਮੰਨੈ ਮਗੁ ਨ ਚਲੈ ਪੰਥੁ॥*
*ਮੰਨੈ ਧਰਮ ਸੇਤੀ ਸਨਬੰਧੁ॥* *(ਪੰਨਾ ੩)*

ਇਹ ਰੂਹਾਨੀ ਧਰਮ ਅਰਥਾਤ ਸਚੁ ਧਰਮ ਇਕ ਹੈ ਜੋ ਬਹੁਪ੍ਰਕਾਰੀ ਧਰਮ-ਪੰਥੀ ਵਰਤਾਰਿਆਂ ਵਿਚਕਾਰ ਸਾਂਝਾ ਸੂਤਰ ਹੈ:

*ਏਕੋ ਧਰਮੁ ਦ੍ਰਿੜੈ ਸਚੁ ਕੋਈ॥*
*ਗੁਰਮਤਿ ਪੂਰਾ ਜੁਗਿ ਜੁਗਿ ਸੋਈ॥* *(ਪੰਨਾ ੧੧੮੮)*

**ਸ. ਰੀਤਾਂ-ਰਸਮਾਂ ਦੀ ਸਾਰਥਿਕਤਾ ਅਤੇ ਕਰਮ-ਕਾਂਡਾਂ ਦਾ ਤਿਆਗ**

ਗੁਰੂ ਜੀ ਦੀ ਦ੍ਰਿਸ਼ਟੀ ਵਿਚ ਬਿਨਾ ਸਮਝ-ਵਿਚਾਰ ਦੇ ਧਰਮ-ਗ੍ਰੰਥਾਂ ਦੇ ਪਾਠ ਪੜ੍ਹਨ ਅਤੇ ਧਰਮੀ ਹੋਣ ਦਾ ਵਿਖਾਵਾ ਕਰਨ ਨਾਲ ਸਾਡੇ ਸ੍ਵੈ (Self) ਦਾ ਵਿਕਾਸ ਨਹੀਂ ਹੁੰਦਾ; ਬਲਕਿ ਫੋਕਟ ਕਰਮ ਅਤੇ ਮਾਇਆ ਦਾ ਵਾਪਾਰ ਬਣ ਕੇ ਰਹਿ ਜਾਂਦਾ ਹੈ :

*-ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ॥*
*ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ॥* *(ਪੰਨਾ ੫੬)*
*-ਪੜਿ ਪੁਸਤਕ ਸੰਧਿਆ ਬਾਦੰ॥ ਸਿਲ ਪੂਜਸਿ ਬਗੁਲ ਸਮਾਧੰ॥*
*ਮੁਖਿ ਝੂਠ ਬਿਭੂਖਣ ਸਾਰੰ॥ ਤ੍ਰੈਪਾਲ ਤਿਹਾਲ ਬਿਚਾਰੰ॥*
*ਗਲਿ ਮਾਲਾ ਤਿਲਕੁ ਲਿਲਾਟੰ॥ ਦੁਇ ਧੋਤੀ ਬਸਤ੍ਰ ਕਪਾਟੰ॥*
*ਜੇ ਜਾਣਸਿ ਬ੍ਰਹਮੰ ਕਰਮੰ॥ ਸਭਿ ਫੋਕਟ ਨਿਸਚਉ ਕਰਮੰ॥* *(ਪੰਨਾ ੪੭੦)*

ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਉਸ ਪਰਮ ਸੱਚ ਦੇ ਪ੍ਰੇਮ-ਰਸ ਨੂੰ ਵਿਸ਼ੇ-ਵਿਕਾਰਾਂ ਅਤੇ ਭਰਮਾਂ ਦੀਆਂ ਜ਼ੰਜੀਰਾਂ ਤੋਂ ਮੁਕਤ ਹੋ ਕੇ ਆਪਣੇ ਅੰਦਰੋਂ ਮਾਣਿਆ ਜਾ ਸਕਦਾ ਹੈ:

*ਕਾਮੁ ਕ੍ਰੋਧੁ ਪਰਹਰੁ ਪਰ ਨਿੰਦਾ॥ ਲਬੁ ਲੋਭੁ ਤਜਿ ਹੋਹੁ ਨਿਚਿੰਦਾ॥*
*ਭ੍ਰਮ ਕਾ ਸੰਗਲੁ ਤੋੜਿ ਨਿਰਾਲਾ ਹਰਿ ਅੰਤਰਿ ਹਰਿ ਰਸੁ ਪਾਇਆ॥*
*(ਪੰਨਾ ੧੪੨)*

ਕਰਮ-ਕਾਂਡੀ ਰੀਤਾਂ-ਰਸਮਾਂ ਅਤੇ ਗ਼ਲਤ ਵਿਸ਼ਵਾਸ; ਜਿਵੇਂ ਦਿਖਾਵੇ ਦੇ ਪੂਜਾ-ਪਾਠ, ਮੂਰਤੀ-ਪੂਜਾ, ਆਰਤੀ, ਤੀਰਥ-ਯਾਤਰਾ ਤੇ ਇਸ਼ਨਾਨ, ਵਹਿਮ-ਭਰਮ ਅਤੇ ਪਾਖੰਡ ਆਦਿ ਰੂਹਾਨੀ ਪੱਖੋਂ ਨਾਮ-ਸ਼ਕਤੀ ਅਤੇ ਆਤਮ-ਗਿਆਨ ਦੇ

ਸਾਹਮਣੇ ਬੇਲੋੜੇ ਹਨ:

*ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥*
*ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥* *(ਪੰਨਾ ੬੮੭)*

## ਹ. ਉੱਚੇ-ਸੁੱਚੇ ਆਚਰਨ ਦਾ ਅਭਿਆਸ

ਸੱਚ ਨੂੰ ਪ੍ਰਨਾਇਆ ਉੱਚਾ-ਸੁੱਚਾ ਆਚਰਨ ਮਨੁੱਖੀ ਸ਼ਖ਼ਸੀਅਤ ਨੂੰ ਬਲਵੰਤ ਬਣਾਉਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਨਜ਼ਰਾਂ ਵਿਚ ਸੱਚ ਸਭ ਤੋਂ ਸ੍ਰੇਸ਼ਟ ਅਤੇ ਸਰਬੱਤ ਸ਼ਕਤੀਆਂ ਦਾ ਮਹਾਂ-ਸਰੋਤ ਹੈ। ਸਭ ਕੁਝ ਸੱਚ ਦੇ ਅਧੀਨ ਹੈ, ਪਰੰਤੂ ਇਸ ਸੱਚ ਦਾ ਅਮਲ-ਅਭਿਆਸ ਉਸ ਤੋਂ ਵੀ ਉੱਚਾ ਹੈ:

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥* *(ਪੰਨਾ ੬੨)*

ਮਨੁੱਖ ਦੇ ਕਮਾਏ ਹੋਏ ਚੰਗੇ-ਮੰਦੇ ਅਮਲ ਉਸ ਦੇ ਜੀਵਨ-ਭਵਿੱਖ ਦੀ ਦਿਸ਼ਾ ਨੂੰ ਨਿਰਧਾਰਿਤ ਕਰਦੇ ਹਨ। ਮਨੁੱਖ ਨੂੰ ਆਪਣੇ ਹਰ ਕਰਮ ਦਾ ਫ਼ਲ ਭੁਗਤਣਾ ਪੈਂਦਾ ਹੈ, ਇਸ ਲਈ ਬੁਰੇ ਕੰਮ ਕਿਉਂ ਕੀਤੇ ਜਾਣ:

*-ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥* *(ਪੰਨਾ ੪੭੦)*
*-ਫਲ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ॥* *(ਪੰਨਾ ੪੬੮)*
*-ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥*
*(ਪੰਨਾ ੪੭੪)*

ਆਪਣੇ ਦੁੱਖਾਂ-ਸੁੱਖਾਂ ਅਤੇ ਕਸ਼ਟਾਂ ਲਈ ਮਨੁੱਖ ਖੁਦ ਹੀ ਜ਼ਿੰਮੇਵਾਰ ਹੈ। ਮਨੁੱਖ ਜੋ ਕਰਦਾ ਹੈ, ਉਸ ਦਾ ਫ਼ਲ ਉਸ ਨੂੰ ਜ਼ਰੂਰ ਮਿਲਦਾ ਹੈ। ਇਸ ਲਈ ਆਪਣੇ ਮਾੜੇ ਕੰਮਾਂ ਲਈ ਦੂਜਿਆਂ ਨੂੰ ਦੋਸ਼ ਦੇਣ ਦੀ ਥਾਂ ਆਪਣੇ ਅੰਦਰ ਝਾਤ ਮਾਰ ਕੇ ਆਪਣੇ ਔਗੁਣਾਂ ਅਤੇ ਦੋਸ਼ਾਂ ਨੂੰ ਦੂਰ ਕਰਨਾ ਚਾਹੀਦਾ ਹੈ:

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥* *(ਪੰਨਾ ੪੩੩)*

ਮਿੱਠਾ ਬੋਲਣਾ ਸਭ ਗੁਣਾਂ ਅਤੇ ਚੰਗਿਆਈਆਂ ਦਾ ਨਿਚੋੜ ਹੈ।

*ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥* *(ਪੰਨਾ ੪੭੦)*

## ਸਿਹਤਮੰਦ ਆਦਤਾਂ

ਰਿਸ਼ਟ-ਪੁਸ਼ਟ ਅਤੇ ਤੰਦਰੁਸਤ ਸਰੀਰ ਲਈ ਸਿਹਤਮੰਦ ਆਦਤਾਂ ਅਤੇ ਨਰੋਈ ਪੌਸ਼ਟਿਕ ਖ਼ੁਰਾਕ ਬਹੁਤ ਜ਼ਰੂਰੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਵਲਾ-ਸਵਲਾ ਅਤੇ ਲੋੜ ਤੋਂ ਵੱਧ ਖਾਣ ਨੂੰ ਬੀਮਾਰੀਆਂ ਅਤੇ ਵਿਕਾਰਾਂ ਦਾ ਕਾਰਨ ਦੱਸਦਿਆਂ ਅਜਿਹੀ ਜੀਵਨ-ਸ਼ੈਲੀ ਨੂੰ ਫਿਟਕਾਰਿਆ ਹੈ:

*-ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥* *(ਪੰਨਾ ੭੯੦)*
*-ਬਾਬਾ ਹੋਰੁ ਖਾਣਾ ਖੁਸੀ ਖੁਆਰੁ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥* *(ਪੰਨਾ ੧੬)*

ਦੂਜੇ ਪਾਸੇ ਲੰਬਾ ਸਮਾਂ ਵਰਤ ਆਦਿ ਰੱਖ ਕੇ ਸਰੀਰ ਨੂੰ ਦੁਖੀ ਕਰਨਾ ਵੀ ਕੋਈ

ਸਿਹਤਮੰਦ ਰੁਝਾਨ ਨਹੀਂ:

*ਅੰਨੁ ਨ ਖਾਹਿ ਦੇਹੀ ਦੁਖੁ ਦੀਜੈ॥* (ਪੰਨਾ ੯੦੫)

### ੨. ਸਮਾਜਿਕ ਜੀਵਨ ਸੰਬੰਧੀ ਉਪਦੇਸ਼

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇਂ ਹਿੰਦੁਸਤਾਨ ਦੇ ਲੋਕ ਕਈ ਤਰ੍ਹਾਂ ਦੇ ਧਾਰਮਿਕ ਮਤ-ਮਤਾਂਤਰਾਂ, ਜਾਤਾਂ ਵਿਚ ਵੰਡੇ ਹੋਣ ਕਰਕੇ ਪਰਸਪਰ ਈਰਖਾ, ਦਵੈਸ਼ ਅਤੇ ਵੈਰ-ਵਿਰੋਧ ਦਾ ਵਰਤਾਰਾ ਵਰਤ ਰਿਹਾ ਸੀ। ਗ਼ੁਲਾਮ ਮਾਨਸਿਕਤਾ ਦੇ ਸ਼ਿਕਾਰ ਬੇਅਣਖੇ ਲੋਕਾਂ ਨੂੰ ਵਿਦੇਸ਼ੀ ਹਮਲਾਵਰਾਂ ਅਤੇ ਨਿਰਦਈ ਹਾਕਮਾਂ ਨੂੰ ਖੁਸ਼ ਕਰਨ ਦੇ ਚੱਕਰ ਵਿਚ ਉਨ੍ਹਾਂ ਦੀ ਬੋਲੀ, ਪਹਿਰਾਵਾ ਅਤੇ ਖਾਣ-ਪੀਣ ਦਾ ਤੌਰ-ਤਰੀਕਾ ਅਪਣਾਉਣ ਵਿਚ ਕੋਈ ਹੀਣਤਾ ਮਹਿਸੂਸ ਨਹੀਂ ਹੁੰਦੀ ਸੀ। ਅਜਿਹੀ ਤਰਸਯੋਗ ਹਾਲਤ ਵਿਚ ਗੁਰੂ ਜੀ ਨੇ ਲੋਕ ਮਾਨਸਿਕਤਾ ਨੂੰ ਝੰਜੋੜਾ ਦੇਣ ਲਈ ਬਹੁਪ੍ਰਕਾਰੀ ਉਪਕਾਰੀ ਉਪਦੇਸ਼ ਦਿੱਤੇ।

### ੳ. ਜਾਤ-ਪਾਤ ਦੀ ਨਿਖੇਧੀ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਹਿੰਦੁਸਤਾਨੀ ਸਮਾਜ ਵਿਚ ਨਿਆਂਹੀਣ ਵਰਨ ਵਿਵਸਥਾ ਦੇ ਅੰਤਰਗਤ ਲੋਕ ਵੱਖ-ਵੱਖ ਜਾਤਾਂ ਵਿਚ ਵੰਡੇ ਹੋਏ ਸਨ। ਗੁਰੂ ਜੀ ਨੇ ਉਪਦੇਸ਼ ਦਿੱਤਾ ਕਿ ਸਮਾਜ ਵਿਚ ਹੋਣ ਵਾਲੇ ਊਚ-ਨੀਚ, ਜਾਤ-ਪਾਤ ਅਤੇ ਛੂਤ-ਛਾਤ ਦੇ ਵੰਡ-ਵਿਤਕਰੇ ਫ਼ਜ਼ੂਲ ਹਨ; ਅਸਲ ਵਿਚ ਮਨੁੱਖ ਵੱਲੋਂ ਕੀਤੇ ਜਾਣ ਵਾਲੇ ਚੰਗੇ-ਮਾੜੇ ਕੰਮ ਹੀ ਉਸ ਦੀ ਅਸਲ ਪਛਾਣ ਅਤੇ ਮਾਣ-ਸਨਮਾਨ ਵਾਲੀ ਜੀਵਨ-ਸ਼ੈਲੀ ਨੂੰ ਤੈਅ ਕਰਦੇ ਹਨ:

*-ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ॥*
*ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥* (ਪੰਨਾ ੧੩੩੦)
*-ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*
*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥* (ਪੰਨਾ ੧੫)

### ਅ. ਇਸਤਰੀ ਦਾ ਸਨਮਾਨ

ਸਰੀਰਕ ਬਣਤਰ ਅਤੇ ਸੁਭਾਵਿਕ ਪ੍ਰਵਿਰਤੀ ਦੀ ਭਿੰਨਤਾ ਦੇ ਬਾਵਜੂਦ ਇਸਤਰੀ-ਪੁਰਖ ਬਰਾਬਰ ਸਨਮਾਨ ਦੇ ਪਾਤਰ ਹਨ। ਕੋਈ ਵੀ ਵੱਧ-ਘੱਟ ਜਾਂ ਉੱਚਾ ਨੀਵਾਂ ਨਹੀਂ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖੀ ਸਮਾਜ, ਵਿਸ਼ੇਸ਼ ਕਰ ਹਿੰਦੁਸਤਾਨੀ ਸਮਾਜ ਵਿਚ ਇਸਤਰੀ ਦੀ ਬੇਕਦਰੀ ਵਾਲੇ ਦੂਸ਼ਿਤ ਵਾਤਾਵਰਨ ਵਿਚ ਭੇਦ-ਭਾਵ ਵਾਲੀ ਮਾਨਸਿਕਤਾ ਨੂੰ ਝੰਜੋੜਿਆ ਅਤੇ ਜਗ-ਜਨਨੀ ਮਾਂ ਦੇ ਰੂਪ ਵਿਚ ਇਸਤਰੀ ਦੇ ਉਚੇਰੇਪਣ ਤੇ ਚੰਗੇਰੇਪਣ ਦਾ ਭਾਵ-ਅਹਿਸਾਸ ਜਗਾਇਆ:

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨੁ॥* (ਪੰਨਾ ੪੭੩)

ਇਸ ਦੇ ਨਾਲ ਹੀ ਇਸਤਰੀ-ਸਨਮਾਨ ਦੇ ਜਾਮਨ ਉਚੇਰੇ ਸਦਗੁਣਾਂ ਦੀ ਪਛਾਣ ਕਰਵਾ ਕੇ ਇਨ੍ਹਾਂ ਨੂੰ ਧਾਰਨ ਕਰਨ ਦੀ ਉੱਚਿਤ ਦਿਸ਼ਾ-ਸੇਧ ਪ੍ਰਦਾਨ ਕੀਤੀ ਹੈ:

*ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥*

*ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥* *(ਪੰਨਾ ੧੩੮੪)*

## ੲ.ਹੱਕ-ਹਲਾਲ ਦੀ ਕਿਰਤ-ਕਮਾਈ

ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਨਜ਼ਰਾਂ ਵਿਚ ਪਰਾਇਆ ਹੱਕ ਮਾਰਨਾ, ਇਕ ਵੱਡਾ ਅਧਰਮ ਕਰਮ ਹੈ:

*-ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥* *(ਪੰਨਾ ੧੪੧)*
*-ਵਢੀ ਲੈ ਕੇ ਹਕੁ ਗਵਾਏ॥* *(ਪੰਨਾ ੯੫੧)*

ਸਿੱਖੀ ਦੇ ਮੁੱਢਲੇ ਤਿੰਨ ਅਸੂਲਾਂ ਵਿੱਚੋਂ, ਨਾਮ ਜਪਣ ਤੋਂ ਇਲਾਵਾ, ਕਿਰਤ ਕਰਨਾ ਅਤੇ ਵੰਡ ਛਕਣਾ, ਮਨੁੱਖ ਦੀ ਆਰਥਿਕਤਾ ਨਾਲ ਜੁੜੇ ਹੋਏ ਮੁੱਦੇ ਹਨ। ਆਰਥਿਕ ਪੱਖੋਂ ਜੀਵਨ ਦੇ ਵਿਕਾਸ ਲਈ ਮਨੁੱਖ ਦਾ ਕਿਰਤੀ ਹੋਣਾ ਲਾਜ਼ਮੀ ਹੈ। ਕਿਰਤ ਨਾ ਕਰਨ ਵਾਲੇ ਵਿਹਲੜ ਲੋਕ ਸਮਾਜ ਉੱਪਰ ਬੋਝ ਬਣਦੇ ਹਨ ਅਤੇ ਉਨ੍ਹਾਂ ਦਾ ਆਤਮਿਕ ਵਿਕਾਸ ਨਹੀਂ ਹੁੰਦਾ। ਸੱਚ ਧਰਮ ਦੇ ਸਹੀ ਰਾਹ ਦੀ ਪਛਾਣ ਉਨ੍ਹਾਂ ਨੂੰ ਹੁੰਦੀ ਹੈ ਜਿਹੜੇ ਕਿਰਤ ਕਰ ਕੇ ਆਪਣੇ ਹੱਥੀਂ ਲੋੜਵੰਦਾਂ ਦੀ ਸੇਵਾ ਹਿੱਤ ਦਾਨ ਕਰਦੇ ਹਨ:

*ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥*
*(ਪੰਨਾ ੧੨੪੫)*

ਮਜ਼ਲੂਮਾਂ ਦਾ ਸੋਸ਼ਣ, ਦੂਜਿਆਂ ਦਾ ਹੱਕ ਮਾਰਨਾ, ਨਿਤਾਣਿਆਂ ਨਾਲ ਧੱਕੇਸ਼ਾਹੀ ਅਤੇ ਬੇਇਨਸਾਫ਼ੀ, ਲੋਕਾਂ ਦਾ ਖ਼ੂਨ ਪੀਣ ਦੇ ਬਰਾਬਰ ਹੈ। ਅਜਿਹਾ ਕਰਨ ਵਾਲੇ ਇਨਸਾਨ ਪਲੀਤ ਮਾਨਸਿਕਤਾ ਦਾ ਸ਼ਿਕਾਰ ਹੁੰਦੇ ਹਨ:

*ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥*
*ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥* *(ਪੰਨਾ ੧੪੦)*

## ਸ. ਸੇਵਾ ਅਤੇ ਪਰਉਪਕਾਰ

ਸੇਵਾ ਅਤੇ ਪਰਉਪਕਾਰ ਦੇ ਅਭਿਆਸ ਦਾ ਦਾਇਰਾ, ਸ੍ਵੈ ਤੋਂ ਸਰਬੱਤ ਤਕ ਫੈਲੇ ਹੋਏ ਹਨ। ਦੁਨੀਆ ਵਿਚ ਰਹਿੰਦੇ ਹੋਇਆ ਲੋੜਵੰਦਾਂ ਦੀ ਸੇਵਾ ਕਰਨਾ, ਸਾਨੂੰ ਰੱਬ ਦੀਆਂ ਨਜ਼ਰਾਂ ਵਿਚ ਪ੍ਰਵਾਨਯੋਗ ਬਣਾਉਂਦਾ ਹੈ:

*ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥* *(ਪੰਨਾ ੨੬)*

ਗ਼ਰੀਬਾਂ, ਅਨਾਥਾਂ, ਰੋਗੀਆਂ, ਨਿਤਾਣਿਆਂ, ਲੋੜਵੰਦਾਂ ਦੀ ਸੇਵਾ-ਸੰਭਾਲ ਲਈ ਪੁੰਨ-ਦਾਨ ਦੀ ਭਾਵਨਾ ਨਾਲ ਦਿਲ ਵਿਚ ਦਇਆ ਉਪਜਦੀ ਹੈ:

*ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥* *(ਪੰਨਾ ੪੬੮)*

ਗ਼ੈਰ ਜਾਂ ਪਰਾਏ, ਭਾਵ ਦੂਜੇ ਧਰਮ-ਪੰਥਾਂ, ਫਿਰਕਿਆਂ, ਕੌਮਾਂ, ਭਾਸ਼ਾਵਾਂ, ਇਲਾਕਿਆਂ ਦੇ ਲੋਕਾਂ ਪ੍ਰਤੀ ਸਾਂਝੀਵਾਲਤਾ ਅਤੇ ਭਲਾਈ ਵਾਲਾ ਵਰਤਾਉ, ਸਾਰੇ ਭਿੰਨ-ਭੇਦਾਂ ਤੋਂ ਪਾਰ, ਗੈਰ-ਸੰਪਰਦਾਇਕ ਰੂਹਾਨੀ ਨਜ਼ਰੀਆ ਵਿਕਸਿਤ ਕਰਦਾ ਹੈ। ਵੇਈਂ ਪ੍ਰਵੇਸ਼ ਦੀ ਸਾਖੀ ਵਿਚ ਤਿੰਨ ਦਿਨਾਂ ਬਾਅਦ ਪ੍ਰਗਟ ਹੋਣ ਸਮੇਂ ਗੁਰੂ ਜੀ ਨੇ ਸਭ ਤੋਂ ਪਹਿਲਾਂ— ਨਾ ਕੋ ਹਿੰਦੂ ਨਾ ਮੁਸਲਮਾਨ ਦਾ ਸੰਦੇਸ਼ ਦਿੱਤਾ।

## ਹ. ਉੱਤਮ ਸੰਗਤ ਅਥਵਾ ਅਨੁਕੂਲ ਵਾਤਾਵਰਨ

ਮਨੁੱਖ ਇਕ ਸਮਾਜਿਕ ਪ੍ਰਾਣੀ ਹੈ ਜੋ ਇਕੱਲੇ ਰਹਿਣ ਦੀ ਬਜਾਏ ਇਕੱਠੇ ਰਹਿਣ ਨੂੰ ਸੁਖਦਾਈ ਵਾਤਾਵਰਨ ਦੇ ਰੂਪ ਵਿਚ ਬਹੁਤ ਪਸੰਦ ਕਰਦਾ ਹੈ। ਸੁਖਮਈ ਜੀਵਨ ਲਈ ਕਿਹੋ ਜਿਹੇ ਮਨੁੱਖਾਂ ਦੀ ਸੰਗਤ ਕਾਰਗਰ ਹੁੰਦੀ ਹੈ ਅਤੇ ਇਕੱਠੇ ਰਹਿਣ ਸਮੇਂ ਦਰਪੇਸ਼ ਸਮੱਸਿਆਵਾਂ ਦੇ ਹੱਲ ਲਈ ਕਿਹੋ ਜਿਹੀ ਦ੍ਰਿਸ਼ਟੀ ਦੀ ਜ਼ਰੂਰਤ ਹੈ; ਇਸ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਪਵਿੱਤਰ ਬਾਣੀ ਵਿਚ ਬਹੁਮੁੱਲੇ ਦਿਸ਼ਾ-ਸੂਤਰ ਪੇਸ਼ ਕਰਦੇ ਹਨ:

*ਗੁਣੀ ਗੁਣੀ ਮਿਲਿ ਲਾਹਾ ਪਾਵਸਿ ਗੁਰਮੁਖਿ ਨਾਮਿ ਵਡਾਈ॥*
*ਸਗਲੇ ਦੂਖ ਮਿਟਹਿ ਗੁਰ ਸੇਵਾ ਨਾਨਕ ਨਾਮੁ ਸਖਾਈ॥* *(ਪੰਨਾ ੧੧੨੭)*

ਸਰੀਰਕ, ਮਾਨਸਿਕ, ਭਾਵਾਤਮਿਕ, ਬੌਧਿਕ, ਨੈਤਿਕ, ਸਮਾਜਿਕ ਪੱਖੋਂ ਸਰਬਪੱਖੀ ਸ੍ਵੈ-ਵਿਕਾਸ ਲਈ ਢੁੱਕਵਾਂ ਮਨੋਵਿਗਿਆਨਕ-ਪਰਵਾਰਿਕ-ਸਮਾਜਿਕ-ਵਿੱਦਿਅਕ-ਪ੍ਰਸ਼ਾਸਨਿਕ ਵਾਤਾਵਰਨ ਬੇਹੱਦ ਜ਼ਰੂਰੀ ਹੈ। ਪਰਵਾਰ ਤੋਂ ਲੈ ਕੇ ਸੰਸਾਰ ਤਕ ਮਨੁੱਖ ਜਿਹੋ ਜਿਹੇ ਵਾਤਾਵਰਨ ਦੀ ਸੰਗਤ ਵਿਚ ਰਹਿੰਦਾ ਹੈ, ਉਹ ਉਸ ਦੀ ਸ਼ਖ਼ਸੀਅਤ ਨੂੰ ਪ੍ਰਭਾਵਿਤ ਕਰਦਾ ਹੈ। ਉੱਤਮ ਸੰਗਤ ਵਿਚ ਮਨੁੱਖ ਗੁਣਾਂ ਨੂੰ ਗ੍ਰਹਿਣ ਕਰ ਕੇ ਆਪਣੇ ਔਗੁਣਾਂ ਦੇ ਬੁਰੇ ਪ੍ਰਭਾਵ ਨੂੰ ਧੋ ਦਿੰਦਾ ਹੈ:

*ਊਤਮ ਸੰਗਤਿ ਊਤਮੁ ਹੋਵੈ॥ ਗੁਣ ਕਉ ਧਾਵੈ ਅਵਗਣ ਧੋਵੈ॥* *(ਪੰਨਾ ੪੧੪)*

ਸ੍ਰੀ ਗੁਰੂ ਨਾਨਕ ਦੇਵ ਜੀ ਉੱਤਮ ਭਾਵ ਸੱਚੀ ਸੰਗਤ ਉਸ ਨੂੰ ਮੰਨਦੇ ਹਨ ਜਿੱਥੇ ਸੱਚ ਬੋਲਣ, ਸੁਣਨ ਅਤੇ ਸਮਝਣ ਦਾ ਵਰਤਾਰਾ ਹਮੇਸ਼ਾ ਵਰਤਦਾ ਹੈ:

*ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥* *(ਪੰਨਾ ੭੨)*

## ਕ. ਸਾਂਝੀਵਾਲਤਾ ਦੀ ਰੂਹਾਨੀ-ਦ੍ਰਿਸ਼ਟੀ

ਅਕਾਲ ਪੁਰਖ ਇੱਕ ਹੈ, ਉਸ ਦੀ ਸਾਜੀ ਮਨੁੱਖਤਾ ਨੂੰ ਬਰਾਬਰੀ ਦੇ ਨਜ਼ਰੀਏ ਤੋਂ ਦੇਖਣ ਦੀ ਰੂਹਾਨੀ ਦ੍ਰਿਸ਼ਟੀ ਇਹ ਹੈ ਕਿ ਸਾਰੀ ਮਨੁੱਖਤਾ ਵਿਚ ਉਸ ਇੱਕ ਦੀ ਜੋਤ ਰਮੀ ਹੋਈ ਹੈ:

*ਸਭ ਮਹਿ ਜੋਤਿ ਜੋਤਿ ਹੈ ਸੋਇ॥*
*ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥* *(ਪੰਨਾ ੧੩)*

ਸਭਨਾਂ ਵਿਚ ਇੱਕੋ ਜੋਤ ਹੋਣ ਕਰਕੇ ਸਾਰੇ ਮਨੁੱਖਾਂ ਵਿਚ ਕੁਦਰਤੀ ਸਾਂਝ ਹੈ ਜਿਸ ਨੂੰ ਬਰਕਰਾਰ ਰੱਖਣ ਦੀ ਜ਼ਰੂਰਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੂਜਿਆਂ ਨਾਲ ਗੁਣਾਂ ਦੀ ਸਾਂਝ ਪਾਉਣ ਅਤੇ ਔਗੁਣਾਂ ਨੂੰ ਤਿਆਗਣ ਦੀ ਰੂਹਾਨੀ ਅੰਤਰਦ੍ਰਿਸ਼ਟੀ ਪੇਸ਼ ਕਰਦੇ ਲਿਖਦੇ ਹਨ:

*ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥* *(ਪੰਨਾ ੭੬੬)*

## ਖ. ਵਿੱਦਿਆ ਸੰਬੰਧੀ ਉਪਦੇਸ਼

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਿੱਦਿਅਕ ਅਤੇ ਸਿਖਲਾਈ ਸੇਵਾਵਾਂ ਨਾਲ ਜੁੜੀਆਂ ਸੰਸਥਾਵਾਂ ਨੂੰ ਸਹੀ ਦਿਸ਼ਾ-ਸੇਧ ਦਿੰਦੇ ਹੋਏ ਵਿੱਦਿਆ ਦਾ ਉਦੇਸ਼ ਪਰਉਪਕਾਰ,

ਭਾਵ ਦੂਜਿਆਂ ਦਾ ਭਲਾ ਨਿਰਧਾਰਿਤ ਕੀਤਾ ਹੈ:

*ਵਿਦਿਆ ਵੀਚਾਰੀ ਤਾਂ ਪਰਉਪਕਾਰੀ॥ (ਪੰਨਾ ੩੫੬)*

### ੩. ਰਾਜਨੀਤਕ ਵਿਵਸਥਾ ਸੰਬੰਧੀ ਉਪਦੇਸ਼

### ੳ.ਗੁਣਤੰਤਰੀ ਵਿਵਸਥਾ (Meritocratic System)

ਰਾਜਨੀਤਕ ਵਿਵਸਥਾ ਕਿਹੋ ਜਿਹੀ ਹੋਵੇ, ਇਸ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਪੇਸ਼ ਦਿਸ਼ਾ-ਨਿਰਦੇਸ਼ ਹਰ ਜੁਗ ਵਿਚ ਪ੍ਰਸੰਗਿਕ ਹਨ। ਗੁਰੂ ਜੀ ਦਾ ਸਿਆਸੀ ਸੂਤਰ ਇਹ ਹੈ ਕਿ ਲਾਇਕ ਮਨੁੱਖ ਹੀ ਰਾਜਗੱਦੀ ਉੱਤੇ ਬਿਰਾਜਮਾਨ ਹੋਣ; ਭਾਵ ਰਾਜਨੀਤਕ ਸ਼ਕਤੀ, ਯੋਗ ਵਰਤੋਂ ਕਰਨ ਵਾਲੇ ਹੱਥਾਂ ਵਿਚ ਹੋਣੀ ਚਾਹੀਦੀ ਹੈ:

*ਤਖਤਿ ਬਹੈ ਤਖਤੈ ਕੀ ਲਾਇਕ॥ (ਪੰਨਾ ੧੦੩੯)*

### ਅ. ਰਾਜੇ ਨੂੰ ਉਪਦੇਸ਼

ਗੁਰੂ ਜੀ ਅਨੁਸਾਰ ਇਕ ਚੰਗਾ ਰਾਜਾ ਜਾਂ ਰਾਜ-ਪ੍ਰਬੰਧਕ ਗੁਣਾਂ ਅਤੇ ਗੁਣੀਨਿਧਾਨ ਮਹਾਂਸ਼ਕਤੀ ਦੀ ਭੈ-ਭਾਵਨਾ ਵਿਚ ਰਹਿ ਕੇ ਨਿਆਂਕਾਰੀ ਹੋ ਕੇ ਹੀ ਰਾਜਗੱਦੀ ਉੱਪਰ ਟਿਕੇ ਰਹਿਣ ਦੇ ਲਾਇਕ ਬਣਦਾ ਹੈ:

*-ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ॥ (ਪੰਨਾ ੯੯੨)*

*-ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ॥ (ਪੰਨਾ ੧੨੪੦)*

### ੲ. ਪਰਜਾ ਨੂੰ ਉਪਦੇਸ਼

ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਪਰਜਾ ਦਾ ਗਿਆਨਵਾਨ ਹੋਣਾ ਲਾਜ਼ਮੀ ਹੈ ਜੋ ਪਾਪ ਕਮਾਉਣ ਵਾਲੇ ਰਾਜਨੀਤਕਾਂ ਦੇ ਮੂੰਹੋਂ ਕੂੜ-ਕੁਸਤਿ (ਝੂਠੇ ਲਾਰੇ, ਵਾਅਦੇ) ਸੁਣ ਕੇ ਗੁੰਮਰਾਹ ਨਾ ਹੋਵੇ ਅਤੇ ਭਵਿੱਖ ਵਿਚ ਆਉਣ ਵਾਲੀਆਂ ਸਮੱਸਿਆਵਾਂ ਨੂੰ ਪਹਿਲਾਂ ਹੀ ਵਿਚਾਰ ਸਕਣ ਦੀ ਸੋਝੀ ਰੱਖਦੀ ਹੋਵੇ:

*-ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤੁ ਮੁਖਹੁ ਆਲਾਈ। (ਵਾਰ ੧:੩੦)*

*-ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥ (ਪੰਨਾ ੪੧੭)*

### ਸ. ਜਾਬਰ ਹਮਲਾਵਰ ਅਤੇ ਸ਼ੋਸ਼ਣਕਾਰੀ ਤਾਕਤਾਂ ਬਾਰੇ

ਗੁਰੂ ਜੀ ਨੇ ਬਾਬਰ ਵਰਗੇ ਜਾਬਰ ਹਮਲਾਵਰਾਂ ਨੂੰ ਵੰਗਾਰਦਿਆਂ ਸਮੇਂ ਦੀ ਭਿਆਨਕ ਦ੍ਰਿਸ਼ਾਵਲੀ ਦੀ ਪੇਸ਼ਕਾਰੀ ਕਰਦਿਆਂ ਆਮ ਜਨਤਾ ਨੂੰ ਅਜਿਹੀਆਂ ਸ਼ੈਤਾਨੀ ਤਾਕਤਾਂ ਤੋਂ ਸਾਵਧਾਨ ਕੀਤਾ ਹੈ:

*-ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥*
*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥*
*ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥...*
*(ਪੰਨਾ ੭੨੨)*

*-ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥ (ਪੰਨਾ ੩੬੦)*

ਸੋ ਸ੍ਰੀ ਗੁਰੂ ਨਾਨਕ ਦੇਵ ਜੀ ਜ਼ਿੰਦਗੀ ਭਰ ਸੱਚ ਨੂੰ ਆਪਣੀ ਜੀਵਨ-ਸ਼ੈਲੀ ਦਾ ਹਿੱਸਾ ਬਣਾ ਕੇ ਜਿਊਣ ਦਾ ਉਪਦੇਸ਼ ਦਿੰਦੇ ਰਹੇ। ਜੀਵਨ ਨੂੰ ਸਰਲ, ਸੁਖੈਨ ਅਤੇ

ਵਿਕਾਸ ਦੀਆਂ ਲੀਹਾਂ ਉੱਤੇ ਚਲਾਉਣ ਲਈ ਕਿਹੜੀਆਂ ਜੁਗਤਾਂ, ਤਰਕੀਬਾਂ ਅਤੇ ਤਕਨੀਕਾਂ ਕਾਰਗਰ ਹਨ ... ਕੀ ਕੁਝ ਗ੍ਰਹਿਣਯੋਗ ਹੈ ਅਤੇ ਕੀ ਕੁਝ ਛੱਡਣਾ ਪੈਣਾ ਹੈ ... ਇਹ ਸਭ ਸਿੱਖਿਆ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਸਥਾਪਿਤ ਸਿਖਲਾਈ ਸੰਸਥਾਨਾਂ, ਭਾਵ ਧਰਮਸ਼ਾਲਾਵਾਂ ਵਿਚ ਦਿੱਤੀ ਗਈ। ਮਨੁੱਖੀ ਸਵੈ ਦੀ ਪ੍ਰਫੁੱਲਤਾ, ਉਸ ਦੇ ਮਨੋਸਰੀਰਕ ਢਾਂਚੇ ਦੀ ਪੁਨਰ-ਉਸਾਰੀ ਅਤੇ ਬਹੁ ਧਰਮੀ-ਬਹੁ ਸੱਭਿਆਚਾਰਕ ਮਨੁੱਖੀ ਸਮਾਜ ਵਿਚਕਾਰ ਸਾਂਝ ਦੀਆਂ ਤੰਦਾਂ ਦੀ ਮਜ਼ਬੂਤੀ ਲਈ ਗੁਰੂ ਜੀ ਦੇ ਪਵਿੱਤਰ ਉਪਦੇਸ਼, ਹਰ ਜੁਗ ਵਿਚ ਮਨੁੱਖੀ ਸਮਾਜ ਦਾ ਮਾਰਗ-ਦਰਸ਼ਨ ਕਰਨ ਦੇ ਸਮਰੱਥ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਅਨੁਸਾਰ ਗੁਰਸਿੱਖੀ ਦੀ ਚਾਟਸਾਲ ਵਿਚ ਘੜੇ ਸੱਚ ਨੂੰ ਪ੍ਰਨਾਏ ਰੁਹਾਨੀ ਪੱਖੋਂ ਤੇਜਵੰਤ ਅਤੇ ਗੁਣਵੰਤ ਮਨੁੱਖ ਨੂੰ ਉਨ੍ਹਾਂ ਦੀ ਬਾਣੀ ਵਿਚ ਸਚਿਆਰ, ਗੁਰਮੁਖ, ਸੰਤ, ਜੀਵਨ ਮੁਕਤ ਆਦਿ ਪਦਾਂ ਨਾਲ ਸੰਕੇਤ ਕੀਤਾ ਹੈ। ਸਚਿਆਰ ਜਾਂ ਗੁਰਮੁਖ, ਰੱਬ ਦੇ ਨਾਮ-ਸਿਮਰਨ ਦੁਆਰਾ ਆਪਣੇ ਜੀਵਨ ਵਿਚ ਉਸ ਲਾਸਾਨੀ ਹਸਤੀ ਦੇ ਗੁਣਾਂ ਦਾ ਅਭਿਆਸ ਕਰਦਾ ਹੈ ਅਤੇ ਉਸ ਦੀਆਂ ਰੂਹਾਨੀ ਸ਼ਕਤੀਆਂ ਨੂੰ ਆਪਣੇ ਅੰਦਰੋਂ ਜਾਗਰਤ ਕਰਨ ਲਈ ਰੱਬੀ ਗੁਣਾਂ ਦਾ ਧਾਰਨੀ ਹੋ ਕੇ ਉਚੇਰਾ ਤੇਜੱਸਵੀ ਜੀਵਨ ਜਿਉਂਦਾ ਹੈ। ਆਤਮਿਕ ਵਿਗਾਸ ਦੀ ਇਸ ਪ੍ਰਕਿਰਿਆ ਦੌਰਾਨ ਮਨੁੱਖੀ ਜੀਵਨ ਹਰ ਪਹਿਲੂ ਤੋਂ ਵਿਗਸਦਾ ਹੈ ਅਤੇ ਜੀਵਨ ਦਾ ਕੋਈ ਵੀ ਪਹਿਲੂ ਅਛੂਤਾ ਨਹੀਂ ਰਹਿੰਦਾ।

## ਸਹਾਇਕ ਸੂਚੀ


੧. ਡਾ. ਸੁਰਿੰਦਰ ਸਿੰਘ (ਕੋਹਲੀ), (ਸੰਪਾ.) *ਗੁਰੂ ਨਾਨਕ : ਜੀਵਨ, ਦਰਸ਼ਨ ਅਤੇ ਕਾਵਿ-ਕਲਾ*, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਦੂਜੀ ਵਾਰ, ੨੦੦੦.

੨. ਪ੍ਰੋ. ਸ਼ੇਰ ਸਿੰਘ, *ਗੁਰਮਤਿ ਦਰਸ਼ਨ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ਪੰਜਵੀਂ ਵਾਰ, ੧੯੮੬.

੩. ਗਿਆਨੀ ਸੋਹਣ ਸਿੰਘ ਸੀਤਲ, *ਗੁਰਬਾਣੀ ਵਿਚਾਰ*, ਲਾਹੌਰ ਬੁਕ ਸ਼ਾਪ, ਲੁਧਿਆਣਾ, ੧੯੭੮.

੪. ਭਾਈ ਕਾਨ੍ਹ ਸਿੰਘ ਨਾਭਾ, *ਗੁਰਮਤਿ ਮਾਰਤੰਡ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ਚੌਥੀ ਵਾਰ, ੧੯੯੨.

੫. ਡਾ. ਜਸਵੰਤ ਸਿੰਘ ਨੇਕੀ, *ਸਦਾ ਵਿਗਾਸ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, ੨੦੦੭.

੬. ਜਗਜੀਤ ਸਿੰਘ, *ਸਿੱਖ ਇਨਕਲਾਬ*, ਲੋਕਗੀਤ ਪ੍ਰਕਾਸ਼ਨ,

੭. ਡਾ. ਤਾਰਨ ਸਿੰਘ, *ਗੁਰੂ ਨਾਨਕ ਬਾਣੀ ਪ੍ਰਕਾਸ਼* (ਦੋ ਭਾਗ), ਪੰਜਾਬੀ ਯੂਨੀਵਰਸਿਟੀ, ਪਟਿਆਲਾ, ਤੀਜੀ ਵਾਰ, ੧੯੯੬.

੮. ਪ੍ਰਿੰ. ਤੇਜਾ ਸਿੰਘ ਅਤੇ ਡਾ. ਗੰਡਾ ਸਿੰਘ, *ਸਿੱਖ ਇਤਿਹਾਸ*, ਪੰਜਾਬੀ ਯੂਨੀਵਰਸਿਟੀ, ਪਟਿਆਲਾ


■

# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਫ਼ਲਸਫ਼ੇ ਦਾ ਅਮਲੀ ਪੱਖ

*-ਸ. ਮੁਕੰਦ ਸਿੰਘ 'ਨਾਦ'**

ਸ੍ਰਿਸ਼ਟੀ ਦੇ ਆਦਿ ਤੋਂ ਲੈ ਕੇ, ਅੱਜ ਤੋਂ ਪੰਜ** ਸੌ ਸਾਲ ਪਹਿਲਾਂ ਤਕ, ਸੰਸਾਰ ਵਿਚ ਬਹੁਤ ਸਾਰੀਆਂ ਕੌਮਾਂ ਪੈਦਾ ਹੋਈਆਂ, ਲੱਖਾਂ ਕਬੀਲੇ ਹੋਂਦ ਵਿਚ ਆਏ, ਹਜ਼ਾਰਾਂ ਉੱਮਤਾਂ ਪ੍ਰਚਲਿਤ ਹੋਈਆਂ ਤੇ ਸੈਂਕੜੇ ਧਰਮ ਸੰਸਾਰ ਸਮੁੰਦਰ ਦੀ ਸਤਹ 'ਤੇ ਉਭਰੇ ਪਰ ਕੋਈ ਵੀ ਕੌਮ ਜਾਂ ਮੁਲਕ ਇਕ ਅਜਿਹਾ ਠੋਸ, ਮਾਨਵ-ਸਾਂਝੀ-ਵਾਲਤਾ ਦਾ ਨਿਜ਼ਾਮ ਨਾ ਪੈਦਾ ਕਰ ਸਕਿਆ ਜਿਹੜਾ ਕਿ ਸਾਰੇ ਵਿਤਕਰੇ ਮਿਟਾ ਕੇ ਸੰਸਾਰ ਨੂੰ ਇਕ ਪੱਧਰ 'ਤੇ ਲੈ ਆਉਂਦਾ। ਮਨੁੱਖ ਨੇ ਦੇਸ਼ ਅਤੇ ਕੌਮ, ਲਹੂ ਅਤੇ ਰੰਗ ਦੇ ਆਧਾਰ 'ਤੇ ਜਿਹੜੇ ਵੱਖ-ਵੱਖ ਫਿਰਕੇ ਬਣਾ ਲਏ ਸਨ ਤੇ, ਉਨ੍ਹਾਂ ਹੀ ਦੁਫੇੜਾਂ ਕਾਰਨ, ਜਿਹੜਾ ਮਾਨਵ-ਘਾਤਦਾ ਅਰੁਕ ਚੱਕਰ ਚੱਲ ਰਿਹਾ ਸੀ ਉਸ ਨੂੰ ਥੰਮਿਆ ਜਾਂਦਾ। ਕਰੂਰਤਾ ਦਾ ਇਕ ਝੱਖੜ ਸੀ ਜਿਹੜਾ ਸਾਰੀ ਧਰਤ-ਲੋਕਾਈ 'ਤੇ ਝੁਲ ਰਿਹਾ ਸੀ। ਸਾਰੇ ਮਨੁੱਖ, ਜਿਹੜੇ ਵਾਸਤਵ ਵਿਚ ਇਕ ਹੀ ਰੱਬ ਪਿਤਾ ਦੇ ਪੁੱਤਰ ਸਨ, ਇਕ-ਦੂਜੇ ਦੇ ਲਹੂ ਦੇ ਤ੍ਰਿਹਾਏ ਬਣ ਬੈਠੇ ਸਨ। ਉਹ ਕੇਵਲ ਇਸ ਲਈ ਕਿ ਉਹ ਰੰਗ ਦੇ ਲਿਹਾਜ਼ ਨਾਲ ਵੱਖ-ਵੱਖ ਸਨ। ਇਹ ਭਿੰਨਤਾ ਘਟਣ ਦੀ ਥਾਂ, ਦਿਨੋਂ-ਦਿਨ ਵਧਦੀ ਹੀ ਗਈ ਤੇ ਹਰ ਸਾਲ ਰੱਬ ਜਾਣੇ ਕਿੰਨੇ ਹੀ ਨਿਰਦੋਸ਼ ਪ੍ਰਾਣੀ ਨਫਰਤ ਦੀ ਅੰਨ੍ਹੀ-ਛੁਰੀ ਦੀ ਭੇਟ ਚੜ੍ਹ ਜਾਂਦੇ। ਏਸ ਸਮੇਂ ਵਿਚਕਾਰ ਹਜ਼ਾਰਾਂ ਧਰਮ ਹੋਂਦ ਵਿਚ ਆਏ। ਉਹ ਆਪਣੇ ਦੌਰ ਵਿਚ ਵਧੇ-ਫੁੱਲੇ ਵੀ ਖ਼ੂਬ ਕਰੋੜਾਂ ਮਨੁੱਖ ਉਨ੍ਹਾਂ ਦੇ ਸ਼ਰਧਾਲੂ ਵੀ ਬਣੇ। ਪਰ ਮਨੁੱਖੀ ਵਿਤਕਰਿਆਂ ਦਾ ਪਾੜ, ਜਿਹੜਾ ਉਨ੍ਹਾਂ ਆਪ ਹੀ ਪੁੱਟਿਆ ਸੀ, ਭਰਿਆ ਨਾ ਜਾ ਸਕਿਆ।

ਸਮੂਹ ਇਤਿਹਾਸਕਾਰ ਇਸ ਗੱਲ 'ਤੇ ਸਹਿਮਤ ਹਨ ਕਿ ਛੇਵੀਂ ਸਦੀ ਈਸਵੀ ਦੇ ਅਖੀਰ ਤਕ, ਸਾਰੀ ਦੁਨੀਆ ਦੇ ਉੱਤੇ, ਜਹਾਲਤ ਦਾ ਹਨੇਰਾ ਪਸਰ ਚੁਕਿਆ ਸੀ। ਈਰਾਨ, ਮਿਸਰ, ਚੀਨ, ਰੂਸ, ਭਾਰਤ ਅਤੇ ਹੋਰ ਬਹੁਤ ਸਾਰੇ ਦੇਸ਼ਾਂ ਵਿਚ, ਰੂਹਾਨੀਅਤ ਦੀਆਂ ਕਦਰਾਂ-ਕੀਮਤਾਂ, ਉੱਕਾ ਹੀ ਡਿਗ ਚੁਕੀਆਂ ਸਨ। ਅਸਮਾਜਿਕਤਾ ਦੇ ਦੁਰ-ਗੁਣ ਮਨੁੱਖਾਂ ਦੇ ਦਿਲਾਂ ਵਿਚ ਡੂੰਘੇ ਬੈਠ ਚੁਕੇ ਸਨ। ਸੋ, ਇਸ ਧੁੰਦੂ-ਕਾਲ ਦੇ ਸਮੇਂ ਸ੍ਰੀ ਗੁਰੂ ਨਾਨਕ ਸਾਹਿਬ ਦਾ ਜਨਮ ਇਕ ਚਾਨਣ-ਮੁਨਾਰੇ ਦੀ ਹੈਸੀਅਤ ਰੱਖਦਾ ਹੈ।

ਮਹਾਨ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੇ ਉਨ੍ਹਾਂ ਦੇ ਜੀਵਨ ਚਰਿੱਤਰ ਦਾ ਅਧਿਐਨ ਕਰਦਿਆਂ ਇਹ ਪ੍ਰਤੱਖ ਹੋ ਜਾਂਦਾ ਹੈ ਕਿ ਉਨ੍ਹਾਂ ਦਾ ਫ਼ਲਸਫ਼ਾ ਕੋਰਾ

***ਹੁਣ ਸਾਢੇ ਪੰਜ ਸੌ ਸਾਲ*

**ਗੁਰਪੁਰਵਾਸੀ*

ਸਿਧਾਂਤਿਕ ਵਿਸ਼ਲੇਸ਼ਣ ਨਹੀਂ ਸੀ, ਸਗੋਂ ਅਮਰ ਸਚਾਈਆਂ ਦਾ ਇਕ ਅਮਲੀ ਰੂਪ ਸੀ। ਸੱਚੇ ਸੌਦੇ ਦੀ ਸਾਖੀ ਤੋਂ ਲੈ ਕੇ ਮੋਦੀ ਖਾਨੇ ਦੀ ਸਾਖੀ ਤਕ, ਪੁਰੀ ਦੀ ਆਰਤੀ, ਬਗਦਾਦ, ਮੱਕਾ, ਮੁਲਤਾਨ ਦੀਆਂ ਫੇਰੀਆਂ, ਸਿੱਧਾਂ ਨਾਲ, ਵਲੀ ਕੰਧਾਰੀ, ਸੱਜਣ ਠੱਗ ਤੇ ਕੌਡੇ ਰਾਖਸ਼ ਨਾਲ ਗੋਸ਼ਟਾਂ, ਗ੍ਰਿਹਸਥੀ ਜੀਵਨ ਅਤੇ ਕਰਤਾਰਪੁਰ ਦੀ ਖੇਤੀ ਆਦਿ ਪ੍ਰਸਿੱਧ ਘਟਨਾਵਾਂ, ਉਨ੍ਹਾਂ ਦੇ ਫ਼ਲਸਫ਼ੇ ਦੇ ਅਮਲੀ ਪੱਖ ਦਾ ਹੀ ਲਿਸ਼ਕਾਰਾ ਹਨ।

ਨਾਨਕ ਨਿਰੰਕਾਰੀ ਦੇ ਕ੍ਰਿਆਤਮਿਕ ਵੀਚਾਰ ਏਨੇ ਪ੍ਰਬਲ ਸਨ ਕਿ ਹਿੰਦੂ ਮੁਸਲਮਾਨ ਤੇ ਹੋਰ ਊਚ-ਨੀਚ ਦੇ ਵਿਤਕਰਿਆਂ ਨਾਲ ਸੜੇ-ਬਲੇ ਸਮਾਜ ਨੂੰ ਸ਼ਾਂਤਮਈ ਬਣਾ ਦਿੱਤਾ ਤੇ ਸਾਰੇ ਭਾਰਤ ਵਿਚ ਇਹ ਨਾਹਰਾ ਗੂੰਜ ਉਠਿਆ :

*ਏਕੁ ਪਿਤਾ ਏਕਸ ਕੇ ਹਮ ਬਾਰਿਕ. . .॥* *(ਪੰਨਾ ੬੧੧)*

ਸ੍ਰੀ ਗੁਰੂ ਨਾਨਕ ਦੇਵ ਜੀ ਏਨੇ ਸਾਹਸੀ ਅਤੇ ਸਨੇਹੀ ਸੁਭਾਅ ਦੇ ਮਾਲਕ ਸਨ ਕਿ ਉਨ੍ਹਾਂ ਨੇ ਕਿਸੇ ਵੀ ਮਤਿ-ਵਿਸ਼ੇਸ਼ ਜਾਂ ਸਾਧਨਾ-ਪ੍ਰਣਾਲੀ ਦੀ ਨਿੰਦਿਆ ਨਹੀਂ ਕੀਤੀ, ਸਗੋਂ ਆਪਣੀ ਜੀਵਨ ਕ੍ਰਿਆ ਨਾਲ ਸਮਾਜ ਦੇ ਭੁੱਲੇ ਆਗੂਆਂ ਨੂੰ ਰਾਹ-ਰਾਸਤੇ 'ਤੇ ਲਿਆਂਦਾ। ਉਨ੍ਹਾਂ ਦੇ ਜੀਵਨ-ਕਾਲ ਵਿਚ ਹੀ ਪਾਖੰਡਾਂ, ਭਰਮਾਂ ਤੇ ਬਾਹਰਲੇ ਆਚਰਨਾਂ ਦਾ ਅਲੋਪ ਹੋਣਾ ਸ਼ੁਰੂ ਹੋ ਗਿਆ ਸੀ ਤੇ ਸਰਬ-ਸਾਂਝੇ ਮਨੁੱਖੀ ਸਿਧਾਂਤ ਹੋਂਦ ਵਿਚ ਆਉਣ ਲੱਗ ਪਏ ਸਨ।

ਸ੍ਰੀ ਗੁਰੂ ਨਾਨਕ ਸਾਹਿਬ ਨੇ ਸਰਬ-ਸਾਂਝੇ ਸਦਾਚਾਰਕ ਗੁਣਾਂ ਦਾ ਜ਼ਿਕਰ, ਕੁਝ ਇਸ ਤਰ੍ਹਾਂ ਕੀਤਾ ਹੈ:

*-ਘਾਲਿ ਖਾਇ ਕਿਛੁ ਹਥਹੁ ਦੇਇ ॥*
*ਨਾਨਕ ਰਾਹੁ ਪਛਾਣਹਿ ਸੇਇ ॥* *(ਪੰਨਾ ੧੨੪੫)*
*-ਵਿਚਿ ਦੁਨੀਆ ਸੇਵ ਕਮਾਈਐ ॥*
*ਤਾ ਦਰਗਹ ਬੈਸਣੁ ਪਾਈਐ ॥* *(ਪੰਨਾ ੨੬)*
*-ਫਕੜ ਜਾਤੀ ਫਕੜੁ ਨਾਉ ॥*
*ਸਭਨਾ ਜੀਆ ਇਕਾ ਛਾਉ ॥* *(ਪੰਨਾ ੮੩)*
*-ਬਹੁਤਾ ਬੋਲਣ ਝਖਣੁ ਹੋਇ ॥* *(ਪੰਨਾ ੬੬੧)*
*- ਲਾਲਚੁ ਛੋਡਹੁ ਅੰਧਿਹੋ*
*ਲਾਲਚਿ ਦੁਖੁ ਭਾਰੀ ॥* *(ਪੰਨਾ ੪੧੯)*
*-ਮਿਠਤੁ ਨੀਵੀ ਨਾਨਕਾ*
*ਗੁਣ ਚੰਗਿਆਈਆ ਤਤੁ ॥* *(ਪੰਨਾ ੪੭੦)*

ਇਨ੍ਹਾਂ ਕੁਝ ਕੁ ਵੰਨਗੀਆਂ ਵਿੱਚੋਂ ਸਪਸ਼ਟ ਹੁੰਦਾ ਹੈ ਕਿ ਉਨ੍ਹਾਂ ਨੇ, ਸੋਚ, ਸੰਤੋਖ, ਨਿਮਰਤਾ, ਰੱਬ ਦਾ ਪਿਤਾ ਵਾਂਗ ਆਦਰ ਹੋਣਾ, ਮਨੁੱਖ ਦਾ ਭਰਾਤਰੀ-ਭਾਵ, ਸੰਜਮ,

ਦਇਆ, ਤਨ ਅਤੇ ਮਨ ਦੀ ਪਵਿੱਤਰਤਾ, ਵਿਹਾਰ ਦੀ ਸ਼ੁੱਧਤਾ, ਆਤਮਾ ਤੇ ਪਰਮਾਤਮਾ ਦੀ ਖੋਜ, ਮਰਦ ਅਤੇ ਇਸਤਰੀ ਦੀ ਬਰਾਬਰੀ, ਸੇਵਾ, ਖਾਣ-ਪਹਿਨਣ ਦੀ ਖੁੱਲ, ਆਦਿ ਸਰਬ-ਸਾਂਝੇ ਮਨੁੱਖੀ ਗੁਣਾਂ ਦਾ ਅਮਲੀ ਪ੍ਰਚਾਰ ਕੀਤਾ, ਜਿਹੜੇ ਕਿ ਕਿਸੇ ਵੀ ਦੇਸ਼, ਵਰਨ ਜਾਂ ਕੌਮ ਲਈ ਹਿੱਤਕਾਰੀ ਸਿਧ ਹੋ ਸਕਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਫ਼ਲਸਫ਼ੇ ਵਿਚ ਨੈਤਿਕ ਆਚਾਰ-ਵਿਹਾਰ ਉੱਤੇ ਜਿੰਨਾ ਜ਼ੋਰ ਦਿੱਤਾ ਗਿਆ ਹੈ ਉਨਾ ਸ੍ਰਿਸ਼ਟੀ ਦੀ ਉਤਪਤੀ ਜਾਂ ਆਤਮਾ ਦੇ ਸਰੂਪ ਉੱਤੇ ਨਹੀਂ ਦਿੱਤਾ ਗਿਆ। ਇਕ ਪੱਛਮੀ ਲੇਖਕ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਫ਼ਲਸਫ਼ੇ ਬਾਰੇ ਆਪਣੇ ਵੀਚਾਰ ਇਉਂ ਪ੍ਰਗਟ ਕੀਤੇ ਹਨ :

"ਸ੍ਰੀ ਗੁਰੂ ਨਾਨਕ ਦੇਵ ਜੀ ਫ਼ਲਸਫ਼ੇ ਤੋਂ ਵੀ ਵਧੇਰੇ ਰੌਚਕ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੀਵਨੀ ਹੈ। ਪਿਆਰ-ਭਰਪੂਰ ਮਿੱਠਾ-ਚਰਿੱਤਰ, ਉਦਾਰ ਤੇ ਵਿਸ਼ਾਲ ਦਿਲ, ਸ੍ਰੀ ਗੁਰੂ ਨਾਨਕ ਦੇਵ ਜੀ ਕੇਵਲ ਅਧਿਆਤਮਵਾਦੀ ਨਹੀਂ ਸਨ ਉਹ ਕ੍ਰਾਂਤੀਕਾਰੀ ਵੀ ਸਨ। ਇਸ ਲਈ ਉਨ੍ਹਾਂ ਹਿੰਦੂ ਧਰਮ ਦੀਆਂ ਰਹੁ-ਰੀਤਾਂ ਦਾ ਤੇ ਇਸਲਾਮ ਦੀ ਸ਼ਰਅ-ਸ਼ੱਰੀਅਤ ਦਾ ਏਨਾ ਸਾਂਝਾ ਰੂਪ ਨਹੀਂ ਘੜਿਆ ਜਿੰਨਾ ਸਾਂਝੇ ਸਮਾਜ ਦਾ,ਜੀਵਨ-ਮੁਕਤ, ਸਹਿਜ, ਗੁਰਮੁਖ, ਸੇਵਾ ਧਰਮੀ ਸਮਾਜ ਦਾ ਸੁੰਦਰ ਰੂਪ ਥਪਿਆ, ਜਿਸ ਵਿਚ ਬਾਲਾ-ਮਰਦਾਨਾ,ਲਾਲੋ-ਭਾਗੋ, ਵਲੀ ਕੰਧਾਰੀ ਤੇ ਪੰਡਿਤ ਨਾਨੂ ਇਕ ਪੰਗਤ ਵਿਚ ਬੈਠੇ ਦਿਖਾਈ ਦਿੰਦੇ ਹਨ।"

ਇਸ ਸੁਹੇਲੇ ਜੀਵਨ-ਮਾਰਗ ਨੂੰ ਭਾਈ ਗੁਰਦਾਸ ਨੇ 'ਗਾਡੀ ਰਾਹ' ਕਹਿ ਕੇ ਪੁਕਾਰਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਸ ਗਾਡੀ ਰਾਹ ਦੀਆਂ ਹੀ ਬਰਕਤਾਂ ਸਨ ਕਿ ਥੋੜੇ ਸਮੇਂ ਵਿਚ ਹੀ ਸੰਸਾਰ ਦੇ ਸੱਭਿਆਚਾਰਕ ਖੇਤਰ ਵਿਚ ਇਕ ਮਹਾਨ ਇਨਕਲਾਬ ਪੈਦਾ ਹੋ ਗਿਆ। ਸਮੂਹ ਮਨੁੱਖ-ਮਾਤਰ ਵਿਚ ਪ੍ਰਸਪਰ ਏਕਤਾ ਦੇ ਭਾਵ ਉਜਾਗਰ ਹੋ ਗਏ। ਰੰਗ ਰੂਪ ਦੀ ਬਜਾਏ ਇਖ਼ਲਾਕੀ ਉੱਚਤਾ ਹੀ ਕਿਸੇ ਸਰੇਸ਼ਟ ਮਨੁੱਖ ਦਾ ਚਿੰਨ੍ਹ ਸਮਝਿਆ ਜਾਣ ਲੱਗ ਪਿਆ ਅਤੇ ਵਾਸਤਵ ਵਿਚ ਇਹ ਹੀ ਉਹ ਠੋਸ ਅਤੇ ਠੀਕ ਕੀਮਤਾਂ ਸਨ, ਜਿਨ੍ਹਾਂ ਦੇ ਲਾਗੂ ਹੋਣ ਨਾਲ ਕਰੋੜਾਂ ਮਨੁੱਖਾਂ ਦੀਆਂ ਜਾਨਾਂ ਸੁਰੱਖਿਅਤ ਹੋ ਗਈਆਂ ਜਿਹੜੇ ਕਿ ਬੇ-ਬੁਨਿਆਦ ਵਿਤਕਰਿਆਂ ਦੇ ਆਧਾਰ 'ਤੇ ਹੋਣ ਵਾਲੀਆਂ ਲੜਾਈਆਂ ਵਿਚ ਮਰਦੇ ਸਨ ਤੇ ਸੰਸਾਰ ਵਿੱਚੋਂ ਨਫਰਤ ਅਤੇ ਵੈਰ-ਵਿਰੋਧ ਦੀ ਡੂੰਘੀ ਖਲੀਜ ਦਾ ਵਜੂਦ ਮਿਟ ਗਿਆ ਜਿਸ ਵਿਚ ਹਰ ਸਮੇਂ ਮਨੁੱਖਾਂ ਨੇ ਮਨੁੱਖਾਂ ਨੂੰ ਗ਼ਰਕ ਕੀਤਾ ਸੀ। ਇਹ ਸਭ ਕੁਝ ਹੀ ਸ੍ਰੀ ਗੁਰੂ ਨਾਨਕ ਜੀ ਦੇ ਮਹਾਨ ਅਮਲੀ ਵੀਚਾਰਾਂ ਦਾ ਹੀ ਸਿੱਟਾ ਹੈ। ■

# ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਗੁਰਬਾਣੀ ਦੀ ਸਾਂਭ-ਸੰਭਾਲ

*-ਡਾ. ਗੁਰਮੇਲ ਸਿੰਘ**

**ਭੂਮਿਕਾ:** ਗੁਰਬਾਣੀ ਦੀ ਸਾਂਭ-ਸੰਭਾਲ ਦੇ ਸੰਕਲਪ ਦਾ ਸੰਬੰਧ ਇਤਿਹਾਸ ਨਾਲ ਹੈ ਅਤੇ ਇਹ ਸੰਕਲਪ ਇਸ ਸਵਾਲ ਨਾਲ ਸੰਬੰਧ ਰੱਖਦਾ ਹੈ ਕਿ ਗੁਰਬਾਣੀ, ਸ੍ਰੀ ਗੁਰੂ ਅਰਜਨ ਦੇਵ ਜੀ ਤਕ ਕਿਵੇਂ ਪਹੁੰਚੀ ਅਤੇ ਨਾਲ ਹੀ ਇਸ ਸੰਕਲਪ ਵਿਚ ਅਸੀਂ ਉਹ ਪੱਖ/ਖੇਤਰ ਵੀ ਸ਼ਾਮਲ ਕਰ ਸਕਦੇ ਹਾਂ, ਜਿਸ ਤਹਿਤ ਇਹ ਜਾਣਨਾ ਸਾਡੀ ਗਿਆਨ-ਜਗਿਆਸਾ ਦਾ ਭਾਗ ਹੈ ਕਿ ਗੁਰਬਾਣੀ ਉਚਾਰਨ ਅਤੇ ਸੰਭਾਲ ਦਾ ਅਰੰਭ ਕਿਵੇਂ ਹੋਇਆ। ਇਸ ਤਰ੍ਹਾਂ ਹਥਲਾ ਲੇਖ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਕੀਤੇ ਜਤਨਾਂ ਨਾਲ ਸੰਬੰਧਿਤ ਹੈ। ਵਿਸ਼ੈ-ਸੁਭਾਅ ਕਾਰਨ ਹਥਲੀ ਪਹੁੰਚ (approach) ਇਤਿਹਾਸਿਕ ਅਤੇ ਵਿਵਰਣਾਤਮਕ (historical & descriptive) ਕਿਸਮ ਦੀ ਹੈ।

**ਸਰੋਤ:** ਗੁਰਬਾਣੀ ਸਾਂਭ-ਸੰਭਾਲ ਦੇ ਵੇਰਵੇ ਸਾਨੂੰ ਮੁੱਖ ਰੂਪ ਵਿਚ ਚਾਰ ਪ੍ਰਕਾਰ ਦੇ ਸਰੋਤਾਂ ਤੋਂ ਪ੍ਰਾਪਤ ਹੁੰਦੇ ਹਨ:

(੧) ਇਤਿਹਾਸਿਕ ਸੁਭਾਅ ਦੇ ਗੁਰਮੁਖੀ ਗ੍ਰੰਥ
(੨) ਮੌਖਿਕ
(੩) ਬਹੁ-ਪ੍ਰਕਾਰੀ ਹੱਥ-ਲਿਖਤਾਂ ਅਤੇ
(੪) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੱਥ-ਲਿਖਤ ਸਰੂਪ

ਗੁਰਬਾਣੀ ਸਾਂਭ-ਸੰਭਾਲ ਕਰਨ ਵਾਲੇ ਉਤਾਰਾਕਾਰਾਂ/ ਲਿਖਾਰੀਆਂ ਦੇ ਜੀਵਨ ਵੇਰਵਿਆਂ ਲਈ ਸਾਡੇ ਕੋਲ ਮੁੱਲਵਾਨ ਸਰੋਤ ਗੁਰਮੁਖੀ ਦੇ ਇਤਿਹਾਸਿਕ ਗ੍ਰੰਥ ਹਨ, ਜਿਨ੍ਹਾਂ ਵਿੱਚੋਂ ਭਾਈ ਗੁਰਦਾਸ 'ਵਾਰਾਂ', 'ਜਨਮਸਾਖੀਆਂ', 'ਗੁਰਬਿਲਾਸ', 'ਮਹਿਮਾ ਪ੍ਰਕਾਸ਼', 'ਬੰਸਾਵਲੀਆਂ', 'ਸਿਖਾਂ ਦੀ ਭਗਤਮਾਲਾ', 'ਸੌ ਸਾਖੀ', 'ਪੰਥ ਪ੍ਰਕਾਸ਼', 'ਸ੍ਰੀ ਗੁਰੁ ਪਦ-ਪ੍ਰੇਮ ਪ੍ਰਕਾਸ਼', 'ਸੂਰਜ ਪ੍ਰਕਾਸ਼', 'ਗੁਰੂ ਕੀਆਂ ਸਾਖੀਆਂ' ਆਦਿ ਪ੍ਰਮੁੱਖ ਹਨ। ਮੌਖਿਕ ਸਰੋਤਾਂ ਵਿਚ ਡੇਰਿਆਂ, ਟਕਸਾਲਾਂ ਆਦਿ ਦੇ ਗੱਦੀਦਾਰ ਮਹੰਤ; ਹੱਥ-ਲਿਖਤ ਭੰਡਾਰ ਸਥਾਨਾਂ ਦੇ ਰੱਖ-ਰਖਾਵ ਕਰਨ ਵਾਲੇ ਸੱਜਣ ਅਤੇ ਇਸ ਖੇਤਰ ਨਾਲ ਜੁੜੇ ਵਿਦਵਾਨ ਹਨ। ਸੂਚਨਾਂ ਦਾ ਇਹ ਬੜਾ ਕੀਮਤੀ ਸਰੋਤ ਹੈ, ਜਿਸ ਸੰਬੰਧੀ ਅਣਗਹਿਲੀ ਕਾਰਨ ਇਹ ਸਰੋਤ ਜਿੱਥੇ ਬਹੁਤ ਕੁਝ ਅਤੀਤ ਦਾ ਹਿੱਸਾ ਬਣ ਚੁਕਿਆ ਹੈ, ਉੱਥੇ ਰਹਿੰਦਾ-ਖੂੰਹਦਾ ਇਕ ਸਮੇਂ ਵਿਸ਼ੇਸ਼ ਉੱਤੇ ਆ ਕੇ ਹਮੇਸ਼ਾ ਲਈ ਬੀਤੇ ਦੇ ਗਰਭ ਵਿਚ ਚਲਾ ਜਾਵੇਗਾ। ਇਸੇ ਤਰ੍ਹਾਂ ਹੋਰ (ਪੰਜਾਬੀ/ਹਿੰਦੀ) ਸਾਹਿਤ ਨਾਲ ਸੰਬੰਧਿਤ ਹੱਥ-ਲਿਖਤਾਂ ਵਿੱਚੋਂ ਵੀ ਵੇਰਵੇ ਮਿਲ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਈ ਹੱਥ-ਲਿਖਤ ਉਤਾਰਿਆਂ ਦੇ ਅਰੰਭ/ਅਖੀਰ ਉੱਤੇ ਹੋਰ ਕਈ ਵੇਰਵਿਆਂ (ਜੋਤੀ-

*ਅਸਿਸਟੈਂਟ ਪ੍ਰੋਫੈਸਰ, ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨ ਮੋ. +੯੧੯੨੯੩੯੨੫੪੩੯

ਜੋਤਿ ਸਮਾਵਨੇ ਕੇ ਚਲਿਤ੍ਰ, ਸਿਆਹੀ ਕੀ ਵਿਧੀ ਆਦਿ) ਨਾਲ ਕਾਤਿਬਾਂ ਦੇ ਨਾਂ, ਪਤੇ, ਤਿੱਥਾਂ ਆਦਿ ਮਿਲ ਜਾਂਦੇ ਹਨ। ਭਾਵੇਂ ਇਹ ਹਰੇਕ ਗੁਰਬਾਣੀ ਹੱਥ-ਲਿਖਤ ਉੱਤੇ ਨਹੀਂ, ਪਰ ਫਿਰ ਵੀ ਅਨੇਕ ਸਰੂਪ ਹਨ, ਜਿਨ੍ਹਾਂ ਉੱਤੇ ਵੇਰਵੇ ਮਿਲਦੇ ਹਨ। ਸਹੀ ਅਰਥਾਂ ਵਿਚ ਗੁਰਬਾਣੀ ਲਿਖਾਰੀਆਂ/ਉਤਾਰਾਕਾਰਾਂ ਅਤੇ ਸਾਂਭ-ਸੰਭਾਲ ਕਰਨ ਵਾਲ਼ਿਆਂ ਦਾ ਇਹੋ ਪ੍ਰਮੁੱਖ ਸੋਮਾ ਹੈ। ਇੱਥੇ ਅਸੀਂ ਕੇਵਲ ਪਹਿਲੇ ਪਾਤਸ਼ਾਹ ਦੁਆਰਾ ਕੀਤੇ ਗਏ ਜਤਨਾਂ ਬਾਰੇ ਹੀ ਮੁੱਢਲੀ ਵਿਚਾਰ ਕਰਨੀ ਹੈ।

ਇਤਿਹਾਸ ਤੋਂ ਇਹ ਸਿੱਧ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਖ਼ੁਦ ਆਪਣੀ ਬਾਣੀ ਆਪ ਲਿਖ ਕੇ ਸੰਭਾਲਿਆ ਕਰਦੇ ਸਨ। ਗੁਰੂ ਜੀ ਇਸ ਬਾਰੇ ਕਿੰਨੇ ਸੁਚੇਤ ਸਨ, ਇਸ ਸੰਬੰਧੀ ਉਹ ਖ਼ੁਦ ਹੀ ਦੱਸਦੇ ਹਨ ਕਿ 'ਬੋਲਿ' (ਮੌਖਿਕ ਪਰੰਪਰਾ) ਖ਼ਤਮ ਹੋ ਜਾਣ ਵਾਲੀ 'ਵਸਤੂ' ਹੈ, ਲਿਖਤ ਸਦਾ ਥਿਰ ਰਹਿੰਦੀ ਹੈ :

*ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ॥*[੧]

'ਸਬਦੁ' ਦਾ 'ਨਿਸਾਨ' ਲਿਖਤ ਰਾਹੀਂ ਹੀ ਕਾਇਮ ਰਹਿੰਦਾ ਹੈ :

*ਲਿਖਤੁ ਮਿਟੈ ਨਹੀ ਸਬਦੁ ਨੀਸਾਨਾ॥*[੨]

ਭਾਈ ਗੁਰਦਾਸ ਜੀ ਦੱਸਦੇ ਹਨ ਕਿ ਮੱਕੇ ਦੀ ਫੇਰੀ (ਉਦਾਸੀ) ਸਮੇਂ ਗੁਰੂ ਜੀ ਕੋਲ ਇਕ 'ਕਿਤਾਬ' ਸੀ (ਆਸਾ ਹਥਿ ਕਿਤਾਬ ਕਛ...) ਤੇ ਉਹ ਗੁਰਬਾਣੀ ਸੰਗ੍ਰਹਿ ਸੀ, ਜਿਹੜਾ ਉਨ੍ਹਾਂ ਖੁਦ ਲਿਖਿਆ ਤੇ ਭਗਤ-ਬਾਣੀ ਸੰਗ੍ਰਹਿਆਂ ਤੋਂ ਸੰਗ੍ਰਹਿਤ ਕੀਤਾ ਸੀ। ਇਤਿਹਾਸ ਦੱਸਦਾ ਹੈ ਕਿ ਕਈ ਯਾਤਰਾਵਾਂ ਨਾਲ ਗੁਰੂ ਸਾਹਿਬ ਦੇ ਕੁਝ ਲਿਖਾਰੀ ਵੀ ਸਨ, ਜਿਹੜੇ ਉਚਰੀ ਗਈ ਬਾਣੀ ਨੋਟ ਕਰ ਲੈਂਦੇ ਸਨ। ਇਨ੍ਹਾਂ ਵਿੱਚੋਂ ਕੁਝ ਦਾ ਜ਼ਿਕਰ ਇਸ ਤਰ੍ਹਾਂ ਹੈ:-

**ਸੈਦੋ ਘੇਹੋ :** ਸੈਦੋ, ਖੁਆਜੇ ਪੀਰ ਦਾ ਭਗਤ ਸੀ, ਜਿਹੜਾ ਗੁਰੂ ਜੀ ਦੀ ਸ਼ਰਨ ਵਿਚ ਆ ਕੇ ਉਨ੍ਹਾਂ ਦਾ ਮੁਰੀਦ ਬਣ ਗਿਆ, ਇਸ ਦੇ ਨਾਂ ਨਾਲ ਜੁੜਿਆ 'ਘੇਹੋ' ਖੱਤਰੀਆਂ ਦੀ ਇਕ ਜਾਤੀ ਹੈ। ਜਦੋਂ ਗੁਰੂ ਜੀ ਨੇ ਦੱਖਣ ਦੀ ਉਦਾਸੀ ਸਮੇਂ ਮਛਿੰਦਰ ਆਦਿਕ ਸਿਧਾਂ ਨਾਲ ਗੋਸ਼ਟਿ ਕੀਤੀ ਤਾਂ ਉਚਰੀ ਗਈ ਬਾਣੀ ਇਸੇ ਨੇ ਹੀ ਲਿਖੀ। 'ਧਨਾਸਰੀ ਦੇਸ' (ਅਸਾਮ ਦੇ ਧੁਰ ਪੂਰਬ ਦੀ ਇਕ ਵਾਦੀ, ਜਿਸ ਵਿਚ ਬਰਮਾ ਦਾ ਇਲਾਕਾ ਵੀ ਸ਼ਾਮਲ ਹੈ), ਵਿਖੇ *"ਏਹ ਵਾਰੁ ਹੋਈ ਸਾਪੂਰਨ ਮਾਝ ਕੀ ਤਦਹੂੰ ਸੈਦੋ ਘੇਹੋ ਲਿਖੀ..."*।[੩] ਇਸੇ ਤਰ੍ਹਾਂ ਹੀ ਜਦੋਂ "ਗੋਸਟਿ ਮਛਿੰਦ੍ਰ ਨਾਲਿ ਸੰਪੂਰਨ ਹੋਈ (ਤਬ ਉਚਰੀ ਗਈ) ਬਾਣੀ ਸੈਦੋ ਜਾਤ ਘੇਹੋ ਲਿਖੀ"।[੪]

**ਸੀਹਾਂ ਛੀਬਾ ਤੇ ਹਸੂ ਲਹਾਰ:** ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਹ ਪਿਆਰੇ ਸਿੱਖ ਵੀ ਗੁਰਬਾਣੀ ਲਿਖਣ ਦੀ ਸੇਵਾ ਕਰਦੇ ਸਨ। 'ਤ੍ਰਿਤੀਆ ਉਦਾਸੀ ਉਤਰ ਖੰਡ ਕੀ' ਵੇਲੇ ਜਦੋਂ ਗੁਰੂ ਜੀ ਸਾਥੀਆਂ ਸਮੇਤ ਕਸ਼ਮੀਰ ਆਦਿਕ ਥਾਵਾਂ ਉੱਤੇ ਗਏ ਤਾਂ ਉੱਥੇ ਉਨ੍ਹਾਂ ਦੀ ਮੁਲਾਕਾਤ (ਗੋਸਟਿ) ਪੰਡਿਤ ਬ੍ਰਹਮਦਾਸ ਨਾਲ ਹੋਈ, ਜਿਸ ਨੇ ਵੇਦ, ਪੁਰਾਣ, ਸਿਮ੍ਰਤੀਆਂ ਆਦਿਕ ਗ੍ਰੰਥਾਂ ਦੇ ਊਠ ਲੱਦੇ ਹੋਏ ਸਨ, ਤਾਂ ਗੁਰੂ ਸਾਹਿਬ ਨੇ 'ਪੰਡਿਤ' ਨੂੰ ਹਉਮੈਂ ਦੇ ਇਸ ਭਾਰ ਤੋਂ ਮੁਕਤ ਕਰਨ ਲਈ 'ਮਲਾਰ ਕੀ ਵਾਰ'[੫] ਉਚਾਰੀ, ਜਿਸ ਨੂੰ ਭਾਈ ਹਸੂ ਲੁਹਾਰ

ਅਤੇ ਸੀਹੇ ਛੀਬੇ ਨੇ ਲਿਖਿਆ: "ਤਿਤੁ ਮਹਲਿ ਵਾਰ ਹੋਈ... ਤਤੁ ਬਾਣੀ ਹਸੂ ਲੁਹਾਰ ਅਤੈ ਸੀਹੈ ਛੀਬੈ ਲਿਖੀ"।[੬] ਭਾਈ ਗੁਰਦਾਸ ਜੀ ਭਾਈ ਸੀਹੇ ਨੂੰ 'ਉਪਲੁ' ਕਰਕੇ ਲਿਖਦੇ ਹਨ।[੭] 'ਸਿਖਾਂ ਦੀ ਭਗਤਮਾਲਾ' ਭਾਈ ਸੀਹੇ ਤੇ ਭਾਈ ਗੱਜਣ ਨੂੰ ਚਾਚੇ-ਤਾਏ ਦੇ ਪੁੱਤ ਦੱਸਦੀ ਹੈ, ਗੁਰੂ ਜੀ ਇਨ੍ਹਾਂ ਨੂੰ ਬਾਣੀ ਪੜ੍ਹਨ ਦੀ ਵਿਸ਼ੇਸ਼ ਹਦਾਇਤ ਕਰਦੇ ਹਨ।[੮]

**ਝਾੜੂ ਕਲਾਲ :** ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਹ ਸਿੱਖ ਹੋਰ ਸੇਵਾਵਾਂ ਸਹਿਤ ਗੁਰਬਾਣੀ ਲਿਖਣ ਦੀ ਸੇਵਾ ਵੀ ਕਰਦਾ ਸੀ। ਇਹ ਵਰਤਮਾਨ ਕਸਬਾ ਮੁਹਾਲੀ (ਚੰਡੀਗੜ੍ਹ) ਦੇ ਨੇੜੇ ਪਿੰਡ ਖਾਨਪੁਰ (ਖਰੜ) ਜੋ ਚੰਡੀਗੜ੍ਹ-ਲੁਧਿਆਣਾ ਸੜਕ 'ਤੇ ਵਾਕਿਆ; ਖਰੜ ਤੋਂ ੨-੩ ਕਿ. ਮੀ. ਦੂਰ ਹੈ, ਦਾ ਰਹਿਣ ਵਾਲਾ ਮੰਨਿਆ ਜਾਂਦਾ ਹੈ।[੯] ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਬਾਬਰ ਦੇ ਬੰਦੀਖਾਨੇ ਵਿਚ ਲਿਜਾਇਆ ਗਿਆ ਤਾਂ ਗੁਰੂ ਜੀ ਨੇ ਜੋ ਬਾਣੀ ਉੱਥੇ ਉਚਰੀ, ਉਹ ਇਸੇ ਨੇ ਲਿਖੀ "ਤਬ ਝਾੜੂ ਕਲਾਲ ਬੰਦਿ (ਜੇਲ੍ਹ) ਵਿਚਿ ਥਾ... (ਉਥੇ ਉਚਰਿਆ ਸਬਦ) ਓਨਿ ਲਿਖਿ ਲਇਆ।[੧੦]

ਉਪਰੋਕਤ ਤੋਂ ਬਿਨਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹਜ਼ੂਰੀ/ਸੰਪਰਕ ਵਿਚ ਗੁਰਬਾਣੀ ਪੋਥੀਆਂ ਲਿਖਣ ਦੀ ਸੇਵਾ ਕਰਨ ਵਾਲੇ ਹੋਰ ਲਿਖਾਰੀਆਂ ਦੇ ਸੰਕੇਤ ਵੀ ਮਿਲਦੇ ਹਨ, ਜਿਵੇਂ ਝੰਡਾ ਬਾਡੀ, ਜਿਹੜਾ 'ਪੁਰਾਤਨ ਜਨਮਸਾਖੀ' ਅਨੁਸਾਰ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ 'ਬਿਸੀਅਰ ਦੇਸ' (ਹਿਮਾਚਲ ਪ੍ਰਦੇਸ਼ ਦੇ ਕਮਾਊ; ਗੜਵਾਲ ਦਾ ਇਲਾਕਾ, 'ਬੁਸ਼ਹਰ ਸ਼ਹਿਰ' ਦਾ ਤਦਭਵੀ ਰੂਪ) ਗਏ ਤਾਂ ਇਹ ਨਾਲ ਸੀ। ਇਸ ਨੇ ਪ੍ਰਾਣਸੰਗਲੀ ਦੀ 'ਜੁਗਾਵਲੀ' ਵੀ ਲਿਖੀ "*...ਤਬ ਬਿਸੀਅਰ ਦੇਸ ਆਇ ਪ੍ਰਗਟੇ...ਝੰਡਾ ਬਾਢੀ ਆਇ ਨਿਕਲਿਆ...ਉਦਾਸੀ ਹੋਆ...ਸ੍ਰੀ ਸਤਿਗੁਰੂ ਪ੍ਰਸਾਦਿ॥ ਲਿਖਤੰ ਜੁਗਾਵਲੀ...।*"[੧੧] ਭਾਈ ਗੁਰਦਾਸ ਜੀ ਨੇ ਭਾਈ ਮਾਲੋ, ਮਾਂਗਾ ਤੇ ਕਾਲੂ ਦਾ ਵੀ ਗੁਰਬਾਣੀ ਲਿਖਾਰੀਆਂ ਵਿਚ ਹੋਣ ਦਾ ਇਸ਼ਾਰਾ ਕੀਤਾ ਹੈ।[੧੨] 'ਸਿਖਾਂ ਦੀ ਭਗਤਮਾਲਾ' ਅਨੁਸਾਰ ਭਾਈ ਮਾਲੋ ਤੇ ਮਾਂਗਾ ਤਾਂ ਕਥਾ, ਕੀਰਤਨ ਵੀ ਕਰਦੇ ਸਨ।[੧੩]

**ਕਰਤਾਰਪੁਰ ਟਕਸਾਲ:** ਜੀਵਨ ਦੇ ਆਖਰੀ ਵਰ੍ਹੇ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਵਿਖੇ ਟਿਕ ਗਏ ਤਾਂ ਸਿੱਖ ਵਿਦਵਤਾ ਦੀ ਪਹਿਲੀ ਟਕਸਾਲ ਇੱਥੇ ਬੱਧੀ ਗਈ, ਜਿੱਥੇ ਭਾਈ ਗੁਰਦਾਸ ਜੀ ਅਨੁਸਾਰ 'ਗਿਆਨੁ ਗੋਸਟਿ' ਦੀ 'ਚਰਚਾ ਸਦਾ' ਚੱਲਦੀ ਰਹਿੰਦੀ ਸੀ ਤੇ ਬਹੁਤ ਸਾਰੀ ਬਾਣੀ ਇੱਥੇ ਉਚਾਰੀ ਤੇ ਸੰਗ੍ਰਹਿਤ ਕੀਤੀ ਗਈ।[੧੪] ਕਰਤਾਰਪੁਰ ਦੀ ਟਕਸਾਲ ਵਿਚ ਗੁਰਬਾਣੀ ਸੰਬੰਧੀ ਸਾਰੇ ਮਹਾਨ ਕਾਰਜ ਦੀ ਜ਼ਿੰਮੇਵਾਰੀ 'ਮਹਿਮਾ ਪ੍ਰਕਾਸ਼' ਵਾਰਤਕ ਅਨੁਸਾਰ[੧੫] ਭਾਈ ਲਹਿਣਾ (ਸ੍ਰੀ ਗੁਰੂ ਅੰਗਦ ਦੇਵ ਜੀ) ਨੇ ਸੰਭਾਲੀ ਹੋਈ ਸੀ। ਆਪ ਨੇ ਗੁਰੂ ਨਾਨਕ ਸ਼ਰਨ ਵਿਚ ਕਰਤਾਰਪੁਰ ਵਿਖੇ ਸਭ ਤੋਂ ਪਹਿਲੀ ਸੇਵਾ, ਬਾਬਾ ਬੁੱਢਾ ਜੀ ਆਦਿਕ ਮੁਖੀ ਸਿੱਖਾਂ ਦੀ ਮਦਦ ਨਾਲ ਗੁਰੂ ਨਾਨਕ-ਬਾਣੀ ਨੂੰ 'ਮਰਯਾਦਾ' (ਤਰਤੀਬ, system) ਵਿਚ ਕਰਨ ਦੀ ਕੀਤੀ। ਆਪ ਨੇ ਹੀ ਗੁਰੂ ਨਾਨਕ ਜੀ ਦੀ ਹਜ਼ੂਰੀ ਤੇ ਦੇਖ-ਰੇਖ ਵਿਚ 'ਜਪੁ' ਜੀ ਨੂੰ ਸੰਪਾਦਿਤ/ਤਰਤੀਬ ਬੱਧ ਕੀਤਾ ਸੀ।[੧੬]

ਭਾਈ ਲਹਿਣਾ ਜੀ (ਸ੍ਰੀ ਗੁਰੂ ਅੰਗਦ ਦੇਵ ਜੀ) ਨੇ ਗੁਰਮੁਖੀ ਲਿਪੀ ਦੀ, ਸ੍ਰੀ

ਗੁਰੂ ਨਾਨਕ ਦੇਵ ਜੀ ਦੀ ਦੇਖ-ਰੇਖ ਵਿਚ ਸਿਰਜਣਾ ਕੀਤੀ ਸੀ ਤੇ ਸਾਰੀ ਬਾਣੀ ਇਸੇ ਲਿਪੀ ਵਿਚ ਲਿਖੀ ਗਈ। ਗੁਰੂ ਨਾਨਕ ਜੀ ਦੀ ਜਨਮਸਾਖੀ ਲਿਖ/ਲਿਖਵਾ ਕੇ ਗੁਰ ਇਤਿਹਾਸ ਦੀ ਨੀਂਹ ਵੀ ਇਨ੍ਹਾਂ ਹੀ ਰੱਖੀ।[੧੭] ਇੱਥੇ ਹੀ ਭਾਈ ਮਨਸੁਖ ਆਇਆ। ਭਾਈ ਮਨਸੁਖ ਲਾਹੌਰ ਦਾ ਰਹਿਣ ਵਾਲਾ ਇਕ ਵਪਾਰੀ ਸੀ, ਜੋ ਦੁਕਾਨ ਚਲਾਉਂਦਾ ਸੀ। ਭਾਈ ਭਾਗੀਰਥ ਰਾਹੀਂ ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਰਨ ਵਿਚ ਕਰਤਾਰਪੁਰ ਆਇਆ। ਵਪਾਰ ਦੇ ਸੰਬੰਧ ਵਿਚ ਜਦੋਂ ਇਹ ਸ੍ਰੀਲੰਕਾ ਗਿਆ ਤਾਂ ਰਾਜੇ ਸ਼ਿਵਨਾਭ ਨੂੰ ਇਸੇ ਨੇ ਹੀ ਗੁਰੂ ਜੀ ਦੀ ਦੱਸ ਪਾਈ ਸੀ, ਤਦੋਂ ਤੋਂ ਰਾਜੇ ਨੂੰ ਗੁਰੂ ਦਰਸ਼ਨ ਦੀ ਸਿਕ ਲੱਗ ਗਈ। ਇਹ ਕਰਤਾਰਪੁਰ ਤਿੰਨ ਸਾਲ ਗੁਰੂ ਜੀ ਕੋਲ ਰਿਹਾ "ਤਬ ਉਸ ਬਾਣੀਐ (ਵਪਾਰੀ, ਭਾਈ ਮਨਸੁਖ) ਕੀ ਨਿਸਾ ਭਈ॥...ਤੀਨ ਬਰਸ ਬਾਬੇ ਕੋਲ ਰਹਿਆ॥...ਗੁਰੂ ਬਾਬੇ ਦੀ ਬਾਣੀ ਬਹੁਤ ਲਿਖੀਅਸੁ॥ ਪੋਥੀਆ ਲਿਖ ਲੀਤੀਓਸੁ॥"[੧੮] ; "ਤੀਨ ਬਰਸ ਜਾ ਰਹਿਆ ਤਾ ਗੁਰੂ ਬਾਬੇ ਕੀ ਬਾਣੀ ਬਹੁਤੁ ਲਿਖਿ ਕਰਿ ਪੋਥੀਆ (ਲਿਖ) ਲੀਤੀਆ॥"[੧੯] ਜਦੋਂ ਗੁਰੂ ਨਾਨਕ ਜੀ ਜੋਤੀ-ਜੋਤਿ ਸਮਾਏ ਤਾਂ ਆਪ ਨੇ 'ਸਲਾਮਤਿ ਥੀਵਦੈ'[੨੦] ਹੀ ਭਾਈ ਲਹਣਾ ਜੀ ਨੂੰ ਬਾਣੀ-ਸੰਗ੍ਰਹਿ ਦੀ ਪੋਥੀ ਗੁਰਿਆਈ ਸਮੇਂ ਸੌਂਪ ਦਿਤੀ ਸੀ।[੨੧] ਗੁਰਿਆਈ ਦੌਰਾਨ, ਤਾਰੀਖੇ ਹਾਲਾਤੇ ਸਿਖਾਂ ਅਨੁਸਾਰ ਬਾਣੀ ਦਾ ਸੰਗ੍ਰਹਿ ਗੁਰੂ ਅੰਗਦ ਦੇਵ ਜੀ ਨੂੰ ਬੜੀ ਸ਼ਰਧਾ ਸਹਿਤ ਦਿੱਤਾ ਗਿਆ ਸੀ।[੨੨]

ਉਕਤ ਵੇਰਵਿਆਂ ਤੋਂ ਸਪੱਸ਼ਟ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਣੀ ਸੰਭਾਲਣ ਲਈ ਪੂਰੀ ਯੋਜਨਾਬੰਦੀ ਕੀਤੀ ਹੋਈ ਸੀ ਤੇ ਇਹ ਸਿਲਸਿਲਾ ਗੁਰੂ ਪੰਚਮ ਪਾਤਸ਼ਾਹ ਤਕ ਨਿਰੰਤਰ ਚੱਲਦਾ ਰਿਹਾ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰਿਆਈ ਦੀ ਸੇਵਾ ਸੰਭਾਲਣ ਉਪਰੰਤ ਸ੍ਰੀ ਗੁਰੂ ਨਾਨਕ ਜੀ ਦੁਆਰਾ ਸਥਾਪਿਤ ਸੰਸਥਾਵਾਂ ਨੂੰ ਉਸੇ ਰੂਪ ਵਿਚ ਚਾਲੂ ਰੱਖਣ ਦੇ ਨਾਲ-ਨਾਲ ਗੁਰੂ ਨਾਨਕ-ਸ਼ਰਨ ਵਿਚ ਸਿਰਜੀ ਗੁਰਮੁਖੀ ਲਿਪੀ ਦੇ ਪ੍ਰਚਾਰ-ਪ੍ਰਸਾਰ ਵੱਲ ਵਿਸ਼ੇਸ਼ ਧਿਆਨ ਦਿੱਤਾ। ਜਦੋਂ ਸ੍ਰੀ ਗੁਰੂ ਅੰਗਦ ਜੀ ਨੇ ਜੋਤੀ-ਜੋਤਿ ਸਮਾਉਣ ਵੇਲੇ ਗੁਰਿਆਈ ਸ੍ਰੀ ਗੁਰੂ ਅਮਰਦਾਸ ਜੀ ਨੂੰ ਸੌਂਪੀ ਤਾਂ ਨਾਲ ਹੀ ਗੁਰਬਾਣੀ ਸੰਗ੍ਰਹਿ ਵੀ ਸੌਂਪ ਦਿੱਤਾ।

ਗੁਰਬਾਣੀ ਪੋਥੀਆਂ ਲਿਖਣ-ਲਿਖਾਉਣ ਦਾ ਸਿਲਸਿਲਾ ਸ੍ਰੀ ਗੁਰੂ ਅਮਰਦਾਸ ਜੀ ਵੇਲੇ ਵੀ ਉਸੇ ਤਰ੍ਹਾਂ ਪਰੰਪਰਾ ਵਾਂਗ ਚੱਲਦਾ ਰਿਹਾ। ਗੋਇੰਦਵਾਲ ਸਾਹਿਬ ਇਸ ਸਮੇਂ ਸਿੱਖ ਅਧਿਐਨ ਦੀ ਪ੍ਰਮੁੱਖ ਟਕਸਾਲ ਬਣਿਆ। ਭਾਈ ਸੰਸਰਾਮ, ਪਾਂਧਾ ਬੂਲਾ, ਬਾਬਾ ਬੁੱਢਾ ਜੀ ਆਦਿਕ ਸ੍ਰੀ ਗੁਰੂ ਅਮਰਦਾਸ ਸਮੇਂ ਦੇ ਪ੍ਰਸਿੱਧ ਵਿਦਵਾਨ ਲਿਖਾਰੀ ਸਨ। ਗੁਰੂ ਜੀ ਨੇ ਆਪਣਾ ਬਾਣੀ ਸੰਗ੍ਰਹਿ, ਪਹਿਲੇ ਗੁਰੂ ਸਾਹਿਬਾਨ ਤੇ ਭਗਤ ਬਾਣੀ ਦੇ ਕੀਤੇ ਸੰਗ੍ਰਹਿ ਸਮੇਤ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਦੇਣ ਸਮੇਂ ਸੌਂਪ ਦਿੱਤਾ *(ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ॥ ਰਾਮਕਲੀ ਸਦੁ, ੯੨੩)।* ਸ੍ਰੀ ਗੁਰੂ ਰਾਮਦਾਸ ਜੀ ਦੇ ਸਮੇਂ ਜਿੱਥੇ ਹੋਰ ਲਿਖਾਰੀ ਪੋਥੀਆਂ ਲਿਖਣ ਦੀ ਸੇਵਾ ਕਰਦੇ ਰਹੇ, ਉੱਥੇ ਗੁਰੂ ਸਾਹਿਬ ਨੇ ਖ਼ੁਦ ਬਾਣੀ ਉਚਰੀ ਅਤੇ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਦੇ ਉਤਾਰੇ ਵੀ ਕੀਤੇ। ਅੱਗੇ ਜਾ ਕੇ *'ਜਪੁ ਗੁਰੂ ਰਾਮਦਾਸ ਜੀਉ*

*ਕੇ ਨਕਲ ਕਾ ਨਕਲੁ'* ਹੀ ਆਦਿ ਬੀੜ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਪਾਦਿਤ ਕੀਤਾ। ਇਸ ਤਰ੍ਹਾਂ ਆਦਿ ਬੀੜ ਦੇ ਆਧਾਰ ਸਰੋਤਾਂ ਵਿਚ *'ਪਿਉ ਦਾਦੇ ਦਾ ਖਜਾਨਾ'* ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ੍ਰੀ ਗੁਰੂ ਰਾਮਦਾਸ ਜੀ ਤੋਂ ਗੁਰਿਆਈ ਸਮੇਂ ਮਿਲਿਆ, ਜਿਨ੍ਹਾਂ ਨੇ ਵਾਹਿਗੁਰੂ ਨੂੰ ਆਪਣੇ ਹਿਰਦੇ ਅਤੇ ਰਸਨਾ ਉੱਤੇ ਬਸਾਅ ਕੇ 'ਸਬਦੁ ਗੁਰੂ' ਦਾ ਪ੍ਰਕਾਸ਼ ਕੀਤਾ *(ਸਬਦੁ ਗੁਰੂ ਪਰਕਾਸਿਓ ਹਰਿ ਰਸਨ ਬਸਾਯਉ॥ ਪੰਨਾ ੧੪੦੭)*।

**ਹਵਾਲੇ**


*੧. ਸ੍ਰੀ ਗੁਰੂ ਗ੍ਰੰਥ ਸਾਹਿਬ, ੫੬੬.*

*੨. ਸ੍ਰੀ ਗੁਰੂ ਗ੍ਰੰਥ ਸਾਹਿਬ, ੨੨੧.*

*੩. ਪੁਰਾਤਨ ਜਨਮਸਾਖੀ, ਸਾਖੀ/ਪੰਨੇ ੪੨/੧੪੯-੫੪.*

*੪. ਉਹੀ, ੪੬/੧੬੨.*

*੫. ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੭੮-੯੧.*

*੬. ਪੁਰਾਤਨ ਜਨਮਸਾਖੀ, ੪੯/੧੭੧-੭੫.*

*੭. ਸੀਹਾ ਉਪਲੁ ਜਾਣੀਐ ਗਜਣੁ ਉਪਲੁ ਸਤਿਗੁਰ ਭਾਵੈ॥* ਵਾਰ/ਪਉੜੀ ੧੧/੧੪.

੮. ਸਾਖੀ/ਪੰਨਾ ੧੦/ ੩੦.

੯. ਡਾ. ਜਗਜੀਤ ਸਿੰਘ, *ਜਨਮਸਾਖੀਆਂ ਦਾ ਤਾਰਕਿਕ ਅਧਿਐਨ*, ਲੁਧਿਆਣਾ, ੧੯੬੯, ਪੰਨਾ ੧੨੪.

*੧੦. ਪੁਰਾਤਨ ਜਨਮਸਾਖੀ*, ੩੫/੧੨੭.

੧੧. *ਉਹੀ*, ੨੯/ ੯੫.

੧੨. ਵਾਰ/ਪਉੜੀ ੧੧/੧੩.

੧੩. ਸਾਖੀ/ਪੰਨਾ ੭/੪੨.

*੧੪. ਫਿਰਿ ਬਾਬਾ ਆਇਆ ਕਰਤਾਰਪੁਰਿ...ਬਾਣੀ ਮੁਖਹੁ ਉਚਾਰੀਐ...ਗਿਆਨ ਗੋਸਟਿ ਚਰਚਾ ਸਦਾ...*੧/੨੮.

੧੫. ਸਾਖੀ ੨੨.

੧੬. *ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ: ਹਰਿ ਜੀ ਤੇ ਚਤੁਰਭੁਜ* (ਦੂਜੀ ਸੈਂਚੀ), ਅੰਮ੍ਰਿਤਸਰ, ੧੯੬੯, ਸਾਖੀ/ਪੰਨਾ ੨੦੮/੨੪੮.

*੧੭. ਆਦਿ ਗੁਰੂ ਕੀ ਜਨਮ ਜੁ ਸਾਖੀ ॥ ਗੁਰ ਇਤਿਹਾਸ ਨੀਂਵ ਇਨ ਰਾਖੀ ॥* ਸੰਤ ਰੇਣਿ ਪ੍ਰੇਮ ਸਿੰਘ, ਸ੍ਰੀ ਗੁਰਪੁਰ ਪ੍ਰਕਾਸ਼ ਗ੍ਰੰਥ, ਭਾਗ ਪਹਿਲਾ, ਅਧਿ. ੧੬, ਬੰਦ ੪੫, ਪੰਨਾ ੪੦੫

*੧੮. ਪੁਰਾਤਨ ਜਨਮਸਾਖੀ*, ੪੧/੧੪੪.

*੧੯. ਆਦਿ ਸਾਖੀਆਂ*, ੨੧/੬੧.

*੨੦. ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥* ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੬.

*੨੧.* "ਸੋ ਪੋਥੀ ਜੋ ਬਾਨਿ ਗੁਰੂ ਅੰਗਦ ਜੋਗ ਮਿਲੀ", *ਪੁਰਾਤਨ ਜਨਮਸਾਖੀ*, ਸਾਖੀ ੫੭.

*੨੨.* ਮੁਨਸ਼ੀ ਖੁਸ਼ਵਕਤ ਰਾਏ, ਭਾਗ-ੀ, ਫਾ. ਨੰ. ੧੬, ਪੰਨਾ ੧੧ (ਅਪ੍ਰਕਾਸ਼ਿਤ, ਪੰਜਾਬ ਇਤਿਹਾਸ ਵਿਭਾਗ, ਪੰਜਾਬੀ ਯੂਨੀ. ਪਟਿਆਲਾ).


■

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਰਾਟ ਬ੍ਰਹਿਮੰਡੀ-ਚੇਤਨਾ

*-ਡਾ. ਸੂਬਾ ਸਿੰਘ**

ਸਿੱਖ ਧਰਮ ਦਾ ਅਰੰਭ ਤਾਂ ਰਾਇ ਭੋਇ ਦੀ ਤਲਵੰਡੀ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਨਾਲ ਹੋ ਗਿਆ, ਪ੍ਰੰਤੂ ਸੁਲਤਾਨਪੁਰ ਲੋਧੀ ਤੋਂ "ਨਾ ਕੋਈ ਹਿੰਦੂ ਨ ਮੁਸਲਮਾਨ" ਦੇ ਉਪਦੇਸ਼ ਨਾਲ ਅਕਾਲ-ਪੁਰਖੀ ਅਨੁਭਵ ਰਾਹੀਂ 'ਤੀਸਰ ਪੰਥ' ਪ੍ਰਾਰੰਭ ਹੋ ਗਿਆ।

ਗੁਰੂ ਸਾਹਿਬ ਨੇ ਆਪਣੇ ਨਾਲ ਭਾਈ ਮਰਦਾਨਾ ਜੀ, ਜੋ ਕਿ ਰਾਗ ਵਿੱਦਿਆ ਵਿਚ ਪ੍ਰਬੀਨ ਸਨ, ਨੂੰ ਨਾਲ ਲੈ ਕੇ *ਕਲਿ ਤਾਰਨ* ਅਤੇ *ਚੜ੍ਹਿਆ ਸੋਧਣ ਧਰਤਿ ਲੋਕਾਈ* ਅਨੁਸਾਰ ਉਦਾਸੀਆਂ ਅਰੰਭ ਕੀਤੀਆਂ। ਆਪ ਦਾ ਅਕਾਲ-ਪੁਰਖੀ ਅਨੁਭਵ, ਖੰਡਾਂ-ਬ੍ਰਹਿਮੰਡਾਂ ਦੀਆਂ ਉਡਾਰੀਆਂ ਲਾਉਣ ਵਾਲਾ ਸੀ। ਉਨ੍ਹਾਂ ਨੇ ੫੦੦ ਸਾਲ ਪਹਿਲਾਂ ਤਾਰਾ-ਮੰਡਲ, ਧਰਤ-ਆਕਾਸ਼ ਬਾਰੇ ਵਿਚਾਰ ਪ੍ਰਗਟ ਕੀਤੇ। ਉਨ੍ਹਾਂ ਬਾਰੇ ਵਰਤਮਾਨ ਯੁੱਗ ਵਿਚ ਪੂਰਬੀ ਅਤੇ ਪੱਛਮੀ ਦੇਸ਼ਾਂ ਦੇ ਵਿਗਿਆਨਿਕ ਹੁਣ ਖੋਜ ਕਰ ਕੇ ਦੰਗ ਰਹਿ ਜਾਂਦੇ ਹਨ ਕਿ ਗੁਰੂ ਸਾਹਿਬ ਨੇ ੫੦੦-ਸਾਲ ਪਹਿਲਾਂ ਇਨ੍ਹਾਂ ਖੋਜਾਂ ਬਾਰੇ ਪੇਸ਼ੀਨਗੋਈਆਂ ਕਰ ਦਿੱਤੀਆਂ ਸਨ।

ਇਸਲਾਮ ਮਤ ਵਿਚ ਸੱਤ ਅਕਾਸ਼ ਤੇ ਸੱਤ ਪਾਤਾਲ ਦਰਸਾਏ ਗਏ ਹਨ। ਇਸ ਤਰ੍ਹਾਂ ਵੱਖ-ਵੱਖ ਧਰਮਾਂ ਦੇ ਆਗੂ ਬ੍ਰਹਿਮੰਡ ਅਤੇ ਸ੍ਰਿਸ਼ਟੀ ਬਾਰੇ ਵਿਚਾਰ ਆਪਣੇ-ਆਪਣੇ ਢੰਗ ਨਾਲ ਦਰਸਾਉਂਦੇ ਹਨ, ਪਰੰਤੂ ਗੁਰੂ ਸਾਹਿਬ ਜਪੁਜੀ ਸਾਹਿਬ ਦੀ ਵੀਹਵੀਂ ਪਉੜੀ ਵਿਚ ਫੁਰਮਾਉਂਦੇ ਹਨ:

*ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥*
*ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥*
*ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥*
*ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥*
*ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥* *(ਪੰਨਾ ੫)*

ਜੋ ਖੋਜਾਂ ਕਾਪਰਨੀਕਸ ਗੈਲੀਲੀਓ ਅਤੇ ਨਿਊਟਨ ਨੇ ਕੀਤੀਆਂ, ਉਨ੍ਹਾਂ ਦੇ ਇਸ਼ਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਪਹਿਲਾਂ ਹੀ ਮਿਲ ਜਾਂਦੇ ਹਨ। ਵਿਸ਼ੇਸ਼ ਤੌਰ 'ਤੇ ਬ੍ਰਹਿਮੰਡ ਦੀ ਉਤਪਤੀ ਬਾਰੇ ਜੋ ਨਤੀਜੇ (ਤੱਥ) ੨੦ਵੀਂ ਸਦੀ ਵਿਚ ਪੇਸ਼ ਹਨ ਇਸ ਪ੍ਰਥਾਇ ਸ੍ਰੀ ਗੁਰੂ ਨਾਨਕ ਦੇਵ ਜੀ ਬਾਣੀ ਵਿਚ ਫੁਰਮਾਉਂਦੇ ਹਨ:

*ਅਰਬਦ ਨਰਬਦ ਧੁੰਧੂਕਾਰਾ ॥ ਧਰਣਿ ਨ ਗਗਨਾ ਹੁਕਮੁ ਅਪਾਰਾ ॥*

**#੩੫, ਨਿਊ ਦਸਮੇਸ਼ ਐਵੇਨਿਊ, ਸਾਹਮਣੇ ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ. ੯੮੧੫੯-੪੯੭੩੫*

*ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥ (ਪੰਨਾ ੧੦੩੫)*

ਵਰਤਮਾਨ ਸਮੇਂ ਦੇ ਤਾਰਾ-ਮੰਡਲ ਸਾਇੰਸਦਾਨ, ਡਾ. ਰਮੇਸ਼ ਚੰਦਰ ਕਪੂਰ, ਜੋ ਕਿ (Indian Institute of Astronomy and Astrophysics) ਬੈਂਗਲੋਰ ਦੀ ਨੈਸ਼ਨਲ ਸੰਸਥਾ ਤੋਂ ਰਿਟਾਇਰ ਹੋਏ ਹਨ, ਉਨ੍ਹਾਂ ਨੇ (Current Science) ਨਾਂ ਦੇ ਖੋਜ ਰਸਾਲੇ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਦੇ ਜੀਵਨ-ਕਾਲ ਸਮੇਂ ਵਾਪਰੀਆਂ ਦੋ ਘਟਨਾਵਾਂ ਦਾ ਜ਼ਿਕਰ ਕੀਤਾ ਹੈ। ਪਹਿਲੀ ਤੁਖਾਰੀ ਰਾਗ ਵਿਚ ਲੰਮੇ ਤਾਰੇ (ਪੂਛਲ ਵਾਲਾ ਤਾਰਾ) 'ਹੈਲੀ ਕੋਮੈਟ' ਦਾ ਜ਼ਿਕਰ ਮਿਲਦਾ ਅਤੇ ਦੂਜਾ 'ਸੂਰਜ ਗ੍ਰਹਿਣ' ਦਾ ਵੇਰਵਾ 'ਜਨਮ ਸਾਖੀਆਂ' ਵਿਚ ਮਿਲਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਤੁਖਾਰੀ ਰਾਗ ਵਿਚ ਪੰਨਾ ੧੧੧੦ 'ਲੰਮੇ ਤਾਰੇ' ਬਾਰੇ ਇਉਂ ਫੁਰਮਾਉਂਦੇ ਹਨ:

*ਤਾਰਾ ਚੜਿਆ ਲੰਮਾ ਕਿਉ ਨਦਰਿ ਨਿਹਾਲਿਆ ਰਾਮ ॥*
*ਸੇਵਕ ਪੂਰ ਕਰੰਮਾ ਸਤਿਗੁਰਿ ਸਬਦਿ ਦਿਖਾਲਿਆ ਰਾਮ ॥. . .*
*ਅੰਤਰਿ ਜੋਤਿ ਭਈ ਗੁਰ ਸਾਖੀ ਚੀਨੇ ਰਾਮ ਕਰੰਮਾ ॥*
*ਨਾਨਕ ਹਉਮੈ ਮਾਰਿ ਪਤੀਣੇ ਤਾਰਾ ਚੜਿਆ ਲੰਮਾ ॥ (ਪੰਨਾ ੧੧੧੦)*

'ਹੈਲੀ ਕੋਮੈਟ' (ਪੂਛਲ-ਤਾਰਾ) ਅਗਸਤ ੧੫੩੧ ਈ. ਨੂੰ ਭਾਰਤ ਵਿਚ ਦਿਸ ਰਿਹਾ ਸੀ। 'ਭਿੰਨੀ ਰੈਨੜੀਏ ਚਮਕਣ ਤਾਰੇ' ਵਾਕ ਅਨੁਸਾਰ ਪਿੰਡਾਂ ਦੇ ਜ਼ਿਮੀਂਦਾਰ ਲੋਕ ਤੜਕ-ਸਾਰ ਪਿਛਲੇ ਪਹਿਰ ਖੇਤਾਂ ਵਿਚ ਹਲ਼ ਵਾਹੁਣ ਜਾਂਦੇ ਸਨ। ਗੁਰੂ ਸਾਹਿਬ ਨੇ ਇਹ ਤਾਰਾ ਦੇਖ ਕੇ ਆਪਣੇ ਅਕਾਲ ਪੁਰਖੀ ਅਨੁਭਵ ਰਾਹੀਂ 'ਤੁਖਾਰੀ ਰਾਗ' ਵਿਚ ਇਹ ਸ਼ਬਦ ਉਚਾਰਨ ਕੀਤਾ। ਆਮ ਲੋਕ ਪੂਛਲ ਵਾਲਾ ਜਾਂ ਬੋਦੀ ਵਾਲਾ ਤਾਰਾ ਵੇਖ ਕੇ ਡਰ ਜਾਂਦੇ ਸਨ ਕਿ ਇਹ ਜਗਤ ਵਿਚ ਭਾਰੂ ਹੈ, ਪਰੰਤੂ ਗੁਰੂ ਸਾਹਿਬ ਨੇ ਇਨ੍ਹਾਂ ਵਹਿਮਾਂ-ਭਰਮਾਂ ਤੋਂ ਆਮ ਲੋਕਾਂ ਨੂੰ ਨਿਜਾਤ ਦਵਾਈ। ਇਸ ਪ੍ਰਥਾਇ ਕਿਸੇ ਵੀ ਹੋਰ ਧਰਮ ਦੇ ਗ੍ਰੰਥਾਂ ਵਿਚ ਇਸ ਕਿਸਮ ਦਾ ਜ਼ਿਕਰ ਨਹੀਂ ਮਿਲਦਾ।

ਭਾਰਤ ਵਿਚ ੧੯੧੦ ਈ. ਵਿਚ ਇਹ ਤਾਰਾ (ਪੂਛਲ ਵਾਲਾ ਤਾਰਾ) ਬਹੁਤ ਚਮਕੀਲਾ ਸੀ। ਪ੍ਰੋ਼ਫੈਸਰ ਹਰਦੇਵ ਸਿੰਘ (ਵਿਰਕ) ਲਿਖਦੇ ਹਨ ਕਿ ਅਪ੍ਰੈਲ ੧੯੮੬ ਵਿਚ ਅੰਮ੍ਰਿਤਸਰ ਦੇ ਅਕਾਸ਼ ਵਿੱਚੋਂ ਇਹ ਤਾਰਾ ਲੰਘ ਰਿਹਾ ਸੀ। ਉਸ ਸਮੇਂ ਟੈਲੀਸਕੋਪ ਦੀ ਮਦਦ ਨਾਲ ਸ਼ਹਿਰ ਦੇ ਲੋਕਾਂ ਨੂੰ ਕਾਫ਼ੀ ਸਮਾਂ ਇਹ ਨਜ਼ਾਰਾ ਵਿਖਾਇਆ ਸੀ।

੧੩ ਜਨਵਰੀ, ੧੫੦੭ ਈ. ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਸੂਰਜ ਗ੍ਰਹਿਣ ਸਮੇਂ ਕੁਰਕਸ਼ੇਤਰ ਵਿਚ ਮੌਜੂਦ ਸਨ। ਇਸ ਦਾ ਜ਼ਿਕਰ 'ਜਨਮਸਾਖੀ' ਵਿਚ ਮਿਲਦਾ ਹੈ। ਬ੍ਰਾਹਮਣਵਾਦੀ ਪਰੰਪਰਾ ਅਨੁਸਾਰ ਸੂਰਜ ਗ੍ਰਹਿਣ ਸਮੇਂ ਅੱਗ ਬਾਲਣਾ ਅਤੇ ਅੰਨ ਪਕਾਉਣਾ ਅਪਸ਼ਗਨ ਮੰਨਿਆ ਜਾਂਦਾ ਹੈ। ਇਸ ਮੌਕੇ ਬ੍ਰਾਹਮਣਾਂ ਅਤੇ ਗੁਰੂ ਸਾਹਿਬ ਦਾ ਤਰਕ-ਵਿਤਰਕ ਹੋਇਆ ਅਤੇ ਗੁਰੂ ਸਾਹਿਬ ਨੇ ਉਪਦੇਸ਼ ਕੀਤਾ ਕਿ ਸੂਰਜ ਗ੍ਰਹਿਣ

ਆਦਿ ਕੁਦਰਤ ਦਾ ਵਰਤਾਰਾ ਹੈ :

*-ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ ॥* *(ਪੰਨਾ ੪੬੩)*

*-ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥*

*ਕੋਹ ਕਰੋੜੀ ਚਲਤ ਨ ਅੰਤੁ ॥* *(ਪੰਨਾ ੪੬੪)*

ਅਤੇ 'ਆਸਾ ਦੀ ਵਾਰ' ਵਿਚ ਫੁਰਮਾਉਂਦੇ ਹਨ :

*ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ ॥*

*ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ ॥* *(ਪੰਨਾ ੪੬੪)*

ਗੁਰੂ ਸਾਹਿਬ ਨੇ ਉਨ੍ਹਾਂ ਦੇ ਵਹਿਮਾਂ-ਭਰਮਾਂ ਦੀ ਨਵਿਰਤੀ ਕੀਤੀ ਹੈ।

**ਸ੍ਰਿਸ਼ਟੀ-ਰਚਨਾ ਬਾਰੇ:**

ਸ੍ਰਿਸ਼ਟੀ-ਰਚਨਾ ਦਾ ਸਿਧਾਂਤ, ਇਕ ਅਜਿਹਾ ਅਦਭੁਤ ਸਿਧਾਂਤ ਹੈ ਜਿਸ ਬਾਰੇ ਬਾਈਬਲ, ਕੁਰਾਨ, ਉਪਨਿਸ਼ਦਾਂ ਵਿਚ ਵੱਖੋ-ਵੱਖ ਢੰਗ ਨਾਲ ਉਲੇਖ ਮਿਲਦੇ ਹਨ। ਇਸ ਬਾਰੇ ਧਾਰਮਿਕ ਰਹਿਬਰਾਂ, ਦਾਰਸ਼ਨਿਕਾਂ, ਸੰਤਾਂ, ਰਹੱਸਵਾਦੀਆਂ ਅਤੇ ਵਿਗਿਆਨੀਆਂ ਨੇ ਬੌਧਿਕ ਪੱਧਰ ਅਤੇ ਸਹਿਜ-ਅਨੁਭਵ ਰਾਹੀਂ ਸਮਝਣ ਦੇ ਯਤਨ ਕੀਤੇ ਹਨ ਅਤੇ ਅਜੇ ਵੀ ਇਹ ਪ੍ਰਕ੍ਰਿਆ ਜਾਰੀ ਹੈ।

ਬਾਈਬਲ ਵਿਚ ਹਵਾਲਾ ਮਿਲਦਾ ਹੈ ਜਦੋਂ ਕਿ ਦਾਊਦ ਨੇ ਰੱਬ ਨੂੰ ਪੁੱਛਿਆ ਕਿ, "ਸ੍ਰਿਸ਼ਟੀ-ਰਚਨਾ ਤੋਂ ਪਹਿਲਾਂ ਰਚਨਹਾਰ ਤੂੰ ਕਿੱਥੇ ਸੀ? ਰੱਬ ਨੇ ਉੱਤਰ ਦਿੱਤਾ: ਓਦੋਂ ਮੈਂ ਗੁਪਤ ਸਾਂ, ਮੈਂ ਜਾਣੇ-ਜਾਣ (Manifestation) ਦੀ ਇੱਛਾ ਪ੍ਰਗਟ ਕੀਤੀ ਅਤੇ ਸ੍ਰਿਸ਼ਟੀ ਰਚ ਦਿੱਤੀ।" ਪਹਿਲਾਂ ਹਨੇਰਾ ਤੇ ਚੁੱਪ ਸੀ, ਰੱਬ ਨੇ ਖਲਾਅ (ਅਕਾਸ਼) ਵਿਚ ਅਜੀਬ ਪਦਾਰਥ ਛੱਡ ਕੇ ਕਿਹਾ 'ਚਾਨਣ ਹੋ ਜਾਏ' ਤੇ ਚੁਫੇਰੇ ਚਾਨਣ ਹੀ ਚਾਨਣ ਹੋ ਗਿਆ। ਸਾਰੀ ਸ੍ਰਿਸ਼ਟੀ ਰਚਨਾ ਛੇ ਦਿਨਾਂ ਵਿਚ ਮੁਕੰਮਲ ਕੀਤੀ। ਇਸਲਾਮ ਨੇ ਸੱਤ ਅਕਾਸ਼ ਤੇ ਸੱਤ ਪਤਾਲਾਂ ਦੀ ਗੱਲ ਕੀਤੀ, ਪਰੰਤੂ ਗੁਰੂ ਜੀ ਨੇ ਆਪਣੀ ਬਾਣੀ ਵਿਚ ਉਪਰੋਕਤ ਸਿਧਾਂਤਾਂ ਦਾ ਖੰਡਨ ਕੀਤਾ ਹੈ। ਸ੍ਰੀ ਗੁਰੂ ਨਾਨਕ ਪਾਤਸ਼ਾਹ ਦੀ ਪਹੁੰਚ ਧਾਰਮਿਕ ਅਨੁਭਵ ਦੇ ਨਾਲ-ਨਾਲ ਵਿਗਿਆਨਕ ਵੀ ਹੈ। ਇਸ ਪ੍ਰਥਾਇ ਜਿਨ੍ਹਾਂ ਸਿਧਾਂਤਾਂ ਦਾ ਨਿਰੂਪਣ ਉਨ੍ਹਾਂ ਆਪਣੀ ਬਾਣੀ ਵਿਚ ਕੀਤਾ, ਵਰਤਮਾਨ ਵਿਗਿਆਨੀ ਉਸ ਦੀ ਪੁਸ਼ਟੀ ਕਰ ਰਹੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਹੱਸਵਾਦੀ ਬਾਣੀ ਵਿਚ, ਬਹੁ-ਰੰਗੀ ਅਦਭੁਤ ਸ੍ਰਿਸ਼ਟੀ ਦੇ ਮਰਮ ਨੂੰ, ਅਕਾਲ ਪੁਰਖ ਦੀ ਅਜ਼ਮਤ ਅਤੇ ਵਿਸਮਾਦ ਨਾਲ ਗੜੂੰਦ ਹੋ ਕੇ, ਅਕਾਲ ਪੁਰਖੀ ਅਜ਼ਮਤ ਨਾਲ ਇਕਮਿਕ (Intune) ਹੋ ਕੇ ਅਤੇ ਰੱਬ ਦੀ ਮਹਾਨ ਵਡਿਆਈ ਵਿਚ ਮੰਤਰ-ਮੁਗਧ ਹੋ ਕੇ, ਆਪਣੇ ਮੁਖਾਰਬਿੰਦ ਤੋਂ ਉਚਾਰਨ ਕਰਦੇ ਹੋਏ ਫੁਰਮਾਇਆ ਹੈ :

*ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥*

*ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥ (ਪੰਨਾ ੬)*

ਗੁਰੂ ਸਾਹਿਬ ਨੇ 'ਸ੍ਰਿਸ਼ਟੀ' ਬਾਰੇ ਵੱਖ-ਵੱਖ ਸ਼ਬਦਾਂ ਦਾ ਖੁੱਲ੍ਹ ਕੇ ਪ੍ਰਯੋਗ ਕੀਤਾ ਹੈ ਜਿਵੇਂ ਕਿ ਸਿਰਠੀ, ਸਿਰਠਿ, ਸ੍ਰਿਸ਼ਟੀ, ਜਗਤ, ਸੰਸਾਰ, ਕੁਦਰਤ, ਰਚਨਾ, ਦੁਨੀਆ, ਪਸਾਉ, ਪਸਾਰਾ, ਸੰਸਾਰਾ, ਪਰਪੰਚ, ਬ੍ਰਹਿਮੰਡ ਆਦਿ :

*-ਹੁਕਮੇ ਦੀਸੈ ਜਗਤੁ ਉਪਾਇਆ ॥*
*ਹੁਕਮੇ ਸੁਰਗੁ ਮਛੁ ਪਇਆਲਾ ਹੁਕਮੇ ਕਲਾ ਰਹਾਇਦਾ ॥ (ਪੰਨਾ ੧੦੩੭)*
*-ਆਪੇ ਸਤਿਗੁਰੁ ਆਪੇ ਸੇਵਕੁ ਆਪੇ ਸ੍ਰਿਸਟਿ ਉਪਾਈ ਹੇ ॥ (ਪੰਨਾ ੧੦੨੫)*
*-ਬਾਝੁ ਕਲਾ ਆਡਾਣੁ ਰਹਾਇਆ ॥ (ਪੰਨਾ ੧੦੩੬)*

ਸ੍ਰਿਸ਼ਟੀ ਰਚਨਾ ਦੀ ਸ਼ੁਰੂਆਤ ਕਦੋਂ ਹੋਈ? ਇਸ ਬਾਰੇ ਸਮੁੱਚੇ ਸੰਸਾਰ ਦੇ ਵਿਦਵਾਨ ਦੋ ਧੜਿਆਂ ਵਿਚ ਵੰਡੇ ਹੋਏ ਹਨ। ਇਕ ਧੜਾ 'ਭੌਤਿਕਵਾਦੀਆਂ' ਦਾ ਹੈ ਅਤੇ ਦੂਜਾ ਧੜਾ 'ਅਧਿਆਤਮਵਾਦੀਆਂ' ਦਾ। ਭੌਤਿਕਵਾਦੀਆਂ ਦਾ ਮਤ ਹੈ ਕਿ ਸ੍ਰਿਸ਼ਟੀ ਧੁਰ ਅਜ਼ਲਾਂ ਤੋਂ ਇਕ ਨਿਰੰਤਰ ਪ੍ਰਵਾਹ ਹੈ, ਜਿਸ ਦਾ ਨਾ ਕੋਈ ਮੁੱਢ ਹੈ, ਨਾ ਕੋਈ ਅੰਤ ਹੈ। ਇਸ ਦਾ ਨਾ ਕੋਈ ਕਾਰਨ ਹੈ ਅਤੇ ਨਾ ਹੀ ਕੋਈ ਇਸ ਦਾ ਰਚਨਹਾਰ ਹੈ। ਇਹ ਸਦੀਵ ਕਾਲ, ਇਕ ਰਸ ਹੈ, ਜੋ ਚੱਲਦਾ ਰਹਿੰਦਾ ਹੈ। ਇਹ ਅਨਾਦੀ ਤੇ ਅਨੰਤ ਹੈ।

ਦੂਜੇ ਪਾਸੇ ਅਧਿਆਤਮਵਾਦੀ ਹਨ ਜੋ ਸ੍ਰਿਸ਼ਟੀ ਨੂੰ ਅਨਾਦੀ ਤੇ ਅਨੰਤ ਨਹੀਂ ਮੰਨਦੇ। ਉਹ ਸ੍ਰਿਸ਼ਟੀ ਦਾ ਆਦਿ ਵੀ ਅਤੇ ਅੰਤ ਵੀ ਮੰਨਦੇ ਹਨ। ਗੁਰੂ ਨਾਨਕ ਪਾਤਸ਼ਾਹ ਗੁਰਬਾਣੀ ਵਿਚਲੇ ਅਨੇਕਾਂ ਪ੍ਰਮਾਣਾਂ ਰਾਹੀਂ ਸਮਝਾਉਂਦੇ ਹਨ ਕਿ ਇਹ ਸਾਰਾ ਪਸਾਰਾ ਕਾਦਰ ਦੀ ਕੁਦਰਤ ਹੈ, ਉਹ ਸ੍ਰਿਸ਼ਟੀ ਨੂੰ ਅਕਾਲ ਪੁਰਖ ਦੀ ਸਿਰਜਣਾ ਮੰਨਦੇ ਹਨ, ਉਨ੍ਹਾਂ ਦਾ ਫੁਰਮਾਨ ਹੈ ਕਿ ਪਰਮਾਤਮਾ ਨੇ ਆਪਣੇ ਆਪ ਨੂੰ ਸਾਜਿਆ ਅਤੇ ਉਸ ਤੋਂ ਬਾਅਦ ਕੁਦਰਤ ਦੀ ਸਾਜਨਾ ਕੀਤੀ। ਭਾਵ ਸ੍ਰਿਸ਼ਟੀ ਸਾਜ ਦਿੱਤੀ :

*-ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ ॥*
*ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥ (ਪੰਨਾ ੪੬੩)*
*-ਆਪੀਨ੍ਹੈ ਆਪੁ ਸਾਜਿ ਆਪੁ ਪਛਾਣਿਆ ॥*
*ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ ॥ (ਪੰਨਾ ੧੨੭੯)*

ਜਪੁਜੀ ਸਾਹਿਬ ਦੇ ਅਰੰਭ ਵਿਚ ਮੂਲ-ਮੰਤਰ ਵਿਚ ਆਇਆ ਲਫ਼ਜ਼ 'ਕਰਤਾ-ਪੁਰਖ' ਵਿਸ਼ੇਸ਼ ਮਹੱਤਤਾ ਦਾ ਲਖਾਇਕ ਹੈ। ਕਰਤਾ ਤੋਂ ਭਾਵ ਹੈ— ਰਚਨਹਾਰ, ਸਿਰਜਣਾ ਕਰਨ ਵਾਲਾ, ਬਣਾਉਣ ਵਾਲਾ, ਖਾਲਕ। ਇਸ ਸ੍ਰਿਸ਼ਟੀ ਦੇ ਸਿਰਜਕ ਹੋਣ ਕਾਰਨ ਹੀ ਉਸ ਨੂੰ 'ਕਰਤਾ ਪੁਰਖ' ਕਿਹਾ ਗਿਆ ਹੈ। ਇਸੇ ਭਾਵਨਾ ਤਹਿਤ ਹੀ ਗੁਰਬਾਣੀ ਵਿਚ ਸਿਰਜਣਹਾਰ, ਕਰਣਹਾਰ, ਕਰਤਾਰ, ਕਾਦਰ ਆਦਿ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ। ਜਿਸ ਤੋਂ ਸਪੱਸ਼ਟ ਹੁੰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ

ਸ੍ਰਿਸ਼ਟੀ ਦਾ ਕੋਈ ਕਰਤਾ ਮੰਨਦੇ ਹਨ ਅਤੇ ਇਸ ਦਾ ਆਦਿ ਅਤੇ ਅੰਤ ਵੀ ਮੰਨਦੇ ਹਨ। ਇਸੇ ਆਦਿ ਤੇ ਅੰਤ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਚੌਪਈ ਸਾਹਿਬ ਦੇ ਬੰਦ ਨੰ. ੧੩੧ ਵਿਚ ਦੋ ਸ਼ਬਦਾਂ 'ਉਦਕਰਖ' ਅਤੇ 'ਆਕਰਖ' ਰਾਹੀਂ ਬਿਆਨ ਕਰਦੇ ਹਨ :

*ਜਬ ਉਦਕਰਖ ਕਰਾ ਕਰਤਾਰਾ ॥ ਪ੍ਰਜਾ ਧਰਤ ਤਬ ਦੇਹ ਅਪਾਰਾ ॥*
*ਜਬ ਆਕਰਖ ਕਰਤ ਹੋ ਕਬਹੂੰ ॥ ਤੁਮ ਮੈ ਮਿਲਤ ਦੇਹ ਧਰ ਸਭਹੂੰ ॥*

ਡਾ. ਸ਼ੇਰ ਸਿੰਘ, ਆਪਣੀ ਪੁਸਤਕ 'ਗੁਰਮਤਿ ਦਰਸ਼ਨ' ਦੇ ਪੰਨਾ ੨੩੦ ਵਿਚ ਲਿਖਦੇ ਹਨ ਕਿ 'ਗੁਰਬਾਣੀ' ਅਤੇ ਭਾਈ ਗੁਰਦਾਸ ਜੀ ਦੀ ਰਚਨਾ ਵਿੱਚੋਂ ਸਾਨੂੰ ਪਤਾ ਲਗਦਾ ਹੈ ਕਿ ਇਸ ਬ੍ਰਹਿਮੰਡ ਦੀ ਹੋਂਦ ਦਾ ਆਦਿ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ ਕਿ ਸ੍ਰਿਸ਼ਟੀ ਦਾ ਪਾਸਾਰ ਕਈ ਵਾਰ ਪਸਰਿਆ ਹੈ :

*ਕਈ ਬਾਰ ਪਸਰਿਓ ਪਾਸਾਰ ॥ ਸਦਾ ਸਦਾ ਇਕੁ ਏਕੰਕਾਰ ॥ (ਪੰਨਾ ੨੭੬)*

ਭਾਵ ਕਿ ਇਹ ਰਚਨਾ ਇਕ ਵਾਰ ਨਹੀਂ, ਸਗੋਂ ਕਈ ਵਾਰ ਹੋਈ ਹੈ। ਇਸ ਦਾ ਆਦਿ ਵੀ ਹੈ ਅਤੇ ਅੰਤ ਵੀ। ਸ੍ਰਿਸ਼ਟੀ ਦਾ ਮੁੱਢ ਕਦੋਂ ਬੱਝਾ? ਗੁਰੂ ਸਾਹਿਬ ਫੁਰਮਾਉਂਦੇ ਹਨ, ਦਿਨ-ਰਾਤ, ਥਿਤ-ਵਾਰ ਬਾਰੇ ਕੋਈ ਨਹੀਂ ਜਾਣਦਾ, ਕੇਵਲ ਇਸ ਦਾ ਸਿਰਜਣਹਾਰ ਹੀ ਇਸ ਬਾਰੇ ਜਾਣਦਾ ਹੈ :

*ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥. . .*
*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥ (ਪੰਨਾ ੪)*

ਗੁਰੂ ਸਾਹਿਬ ਉਸ ਅਵਸਥਾ ਦਾ ਜ਼ਿਕਰ ਕਰਦੇ ਹਨ ਜਦੋਂ ਅਜੇ ਸ੍ਰਿਸ਼ਟੀ ਕਿਸੇ ਹੋਂਦ ਜਾਂ ਵਜੂਦ ਵਿਚ ਨਹੀਂ ਸੀ। ਉਸ ਸਮੇਂ ਨਿਰਗੁਣ ਬ੍ਰਹਮ ਸੁੰਨ-ਸਮਾਧਿ ਅਫੁਰ ਅਵਸਥਾ ਵਿਚ ਬਿਰਾਜਮਾਨ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ, ਭਾਈ ਗੁਰਦਾਸ ਜੀ ਦੀ ਰਚਨਾ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿੱਚੋਂ 'ਸ੍ਰਿਸ਼ਟੀ ਦੀ ਰਚਨਾ', ਆਦਿ-ਅੰਤ ਬਾਰੇ, ਬਹੁ-ਪੱਖੀ, ਜਾਣਕਾਰੀ ਉਪਲਬਧ ਹੈ। 'ਮਾਰੂ ਸੋਲਹੇ' ਬਾਣੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਗਹਿਰ-ਗੰਭੀਰ ਚਿੰਤਨ ਰਾਹੀਂ ਸ੍ਰਿਸ਼ਟੀ-ਰਚਨਾ ਦਾ ਬਹੁਤ ਵਿਸਥਾਰਪੂਰਵਕ ਵਿਵੇਚਨ ਪੇਸ਼ ਕੀਤਾ ਹੈ। ਸ੍ਰਿਸ਼ਟੀ ਤੋਂ ਪੂਰਬਲੀ-ਅਵਸਥਾ ਦਾ ਜ਼ਿਕਰ ਇਸ ਤਰ੍ਹਾਂ ਅੰਕਿਤ ਕੀਤਾ ਹੈ :

*ਅਰਬਦ ਨਰਬਦ ਧੁੰਧੂਕਾਰਾ ॥ ਧਰਣਿ ਨ ਗਗਨਾ ਹੁਕਮੁ ਅਪਾਰਾ ॥*
*ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥੧॥*
*ਖਾਣੀ ਨ ਬਾਣੀ ਪਉਣ ਨ ਪਾਣੀ ॥ ਓਪਤਿ ਖਪਤਿ ਨ ਆਵਣ ਜਾਣੀ ॥*
*ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ ॥੨॥*
*(ਪੰਨਾ ੧੦੩੫)*

ਮੁੱਢਲੀ ਅਵਸਥਾ ਵਿਚ ਅਕਾਲ ਪੁਰਖ ਆਪਣੀ ਨਿਰਗੁਣ ਅਵਸਥਾ ਵਿਚ

ਸਮਾਧੀ ਵਿਚ ਲੀਨ ਸੀ। ਗੁਰੂ ਸਾਹਿਬ ਦਾ ਮਤ ਹੈ ਕਿ ਅਕਾਲ ਪੁਰਖ ਨੇ ਮੁੱਢਲੀ 'ਸੁੰਨ ਅਵਸਥਾ' ਵਿਚ ਹੀ ਸਾਰੀ ਸ੍ਰਿਸ਼ਟੀ ਦੀ ਰਚਨਾ ਕੀਤੀ। ਆਪ ਫੁਰਮਾਉਂਦੇ ਹਨ :

*ਸੁੰਨ ਕਲਾ ਅਪਰੰਪਰਿ ਧਾਰੀ ॥ ਆਪਿ ਨਿਰਾਲਮੁ ਅਪਰ ਅਪਾਰੀ ॥*
*ਆਪੇ ਕੁਦਰਤਿ ਕਰਿ ਕਰਿ ਦੇਖੈ ਸੁੰਨਹੁ ਸੁੰਨੁ ਉਪਾਇਦਾ ॥੧॥*
*ਪਉਣੁ ਪਾਣੀ ਸੁੰਨੈ ਤੇ ਸਾਜੇ ॥ ਸ੍ਰਿਸਟਿ ਉਪਾਇ ਕਾਇਆ ਗੜ ਰਾਜੇ ॥*
*(ਪੰਨਾ ੧੦੩੭)*

ਏਥੇ ਸੁੰਨ ਤੋਂ ਭਾਵ ਸਮੁੱਚੀ ਅਣਹੋਂਦ ਨਹੀਂ ਹੈ, ਸਗੋਂ ਅਕਾਲ ਪੁਰਖ ਆਪਣੇ ਨਿਰ-ਅਕਾਰ ਰੂਪ ਵਿਚ ਕਾਇਮ ਹੈ। ਪ੍ਰਸ਼ਨ ਇਹ ਹੈ ਕਿ ਇਹ ਰਚਨਾ ਕਦੋਂ ਤੇ ਕਿਉਂ ਰਚੀ ਗਈ? ਇਸ ਪ੍ਰਸ਼ਨ ਦਾ ਉੱਤਰ ਕਠਿਨ ਹੈ। ਇਸ ਪ੍ਰਪੰਚ ਦੇ ਰਚਨ ਬਾਰੇ ਗੁਰੂ ਸਾਹਿਬ ਨੇ ਆਪਣੇ ਅਨੁਭਵ ਰਾਹੀਂ ਉੱਤਰ ਦਿੱਤਾ ਹੈ :

*ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥ (ਪੰਨਾ ੧੦੩੬)*

ਅਰਥਾਤ ਜਦੋਂ ਅਕਾਲ ਪੁਰਖ ਦੀ ਰਜ਼ਾ ਹੋਈ ਉਦੋਂ ਜਗਤ ਦੀ ਰਚਨਾ ਹੋ ਗਈ। ਇਸੇ ਤੱਥ ਦੀ ਪ੍ਰੋੜ੍ਹਤਾ 'ਜਪੁ' ਜੀ ਵਿਚ ਵੀ ਗੁਰੂ ਸਾਹਿਬ ਨੇ ਕੀਤੀ ਹੈ :

*ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥. . .*
*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥ (ਪੰਨਾ ੪)*

ਅਤੇ ਅਕਾਲ ਪੁਰਖੀ ਹੁਕਮ ਤੇ ਰਜ਼ਾ ਰਾਹੀਂ ਹੀ ਸਿਰਜਣਹਾਰ ਨੇ ਸਿਰਜਣਾ ਕੀਤੀ :

*ਕੀਤਾ ਪਸਾਉ ਏਕੋ ਕਵਾਉ ॥ (ਪੰਨਾ ੩)*

ਆਪ ਹੀ ਸਿਰਜਣਾ ਕਰਦਾ ਹੈ ਅਤੇ ਆਪ ਹੀ ਸਿਰਜਣਹਾਰ ਉਸ ਦਾ ਅੰਤ ਕਰਦਾ ਹੈ। ਸਾਰੀ ਸ੍ਰਿਸ਼ਟੀ ਉਸ ਨਿਰਗੁਣ ਤੋਂ ਪੈਦਾ ਹੋ ਕੇ ਫਿਰ ਉਸੇ ਵਿਚ ਹੀ ਸਮਾ ਜਾਂਦੀ ਹੈ :

*-ਆਪੇ ਕਰਤਾ ਆਪੇ ਭੁਗਤਾ ॥ (ਪੰਨਾ ੧੨੫)*
*-ਆਪੇ ਤ੍ਰਿਪਤਾ ਆਪੇ ਮੁਕਤਾ ॥. . .*
*-ਤੁਝ ਤੇ ਉਪਜਹਿ ਤੁਝ ਮਾਹਿ ਸਮਾਵਹਿ ॥ (ਪੰਨਾ ੧੦੩੫)*
*-ਆਪਿ ਉਪਾਏ ਆਪਿ ਖਪਾਏ ॥ ਆਪੇ ਸਿਰਿ ਸਿਰਿ ਧੰਧੈ ਲਾਏ ॥*
*(ਪੰਨਾ ੧੦੨੦)*

ਨਿਰਗੁਣ ਸਰੂਪ ਵਿੱਚੋਂ ਹੀ ਅਕਾਲ ਪੁਰਖ ਨੇ ਦਿਨ, ਰਾਤ, ਸਮੁੰਦਰ, ਧਰਤੀ, ਚੰਦ, ਤਾਰੇ, ਧਰਤੀ, ਵਨਸਪਤੀ, ਪਹਾੜ, ਖੰਡ, ਬ੍ਰਹਿਮੰਡ, ਆਦਿ ਦੀ ਰਚਨਾ ਕੀਤੀ :

*ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ ॥੧੫॥*
*ਤਾ ਕਾ ਅੰਤੁ ਨ ਜਾਣੈ ਕੋਈ ॥ (ਪੰਨਾ ੧੦੩੬)*

ਸ੍ਰਿਸ਼ਟੀ ਦਾ ਰਚਨਕਾਰ ਵੀ ਅਕਾਲ ਪੁਰਖ ਹੈ ਅਤੇ ਇਸ ਨੂੰ ਚਲਾਉਣ ਵਾਲਾ ਵੀ ਉਹੋ ਹੀ ਹੈ :

*ਆਪੇ ਸਤਿਗੁਰੁ ਆਪੇ ਸੇਵਕੁ ਆਪੇ ਸ੍ਰਿਸਟਿ ਉਪਾਈ ਹੇ ॥* *(ਪੰਨਾ ੧੦੨੫)*

ਦੁਨੀਆ ਦੀ ਹਰ ਚੀਜ਼ ਉਸ ਦੇ ਹੁਕਮ ਵਿਚ ਚੱਲ ਰਹੀ ਹੈ :

*ਕਰਿ ਕਰਿ ਦੇਖੈ ਹੁਕਮੁ ਸਬਾਇਆ ॥* *(ਪੰਨਾ ੧੦੩੬)*

ਜਿੱਥੇ ਉਸ ਕਰਤਾਰੀ ਹੁਕਮ ਅਧੀਨ ਸਿਰਜਣਾ ਹੁੰਦੀ ਹੈ, ਉੱਥੇ ਉਸ ਦੀ ਰਜ਼ਾ ਵਿਚ ਹੀ ਇਸ ਦਾ ਖ਼ਾਤਮਾ ਵੀ ਹੁੰਦਾ ਹੈ। ਕਰਤਾ ਪੁਰਖ ਸਦੀਵ-ਕਾਲੀ ਹੈ, ਪਰੰਤੂ ਸੰਸਾਰ ਨੂੰ ਸਦੀਵ-ਕਾਲੀ ਸਮਝਣਾ ਅਗਿਆਨਤਾ ਹੈ। ਇਹ ਜਗਤ ਇਕ ਤਮਾਸ਼ਾ ਹੈ, ਖੇਲ ਹੈ, ਸੁਪਨੇ ਸਮਾਨ ਥੋੜ-ਚਿਰਾ ਹੈ :

*ਐਥੇ ਗੋਇਲੜਾ ਦਿਨ ਚਾਰੇ ॥ ਖੇਲੁ ਤਮਾਸਾ ਧੁੰਧੂਕਾਰੇ ॥* *(ਪੰਨਾ ੧੦੨੩)*

ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ 'ਮਾਰੂ ਸੋਲਹੇ' ਬਾਣੀ ਵਿਚ ਗੁਰੂ ਸਾਹਿਬ ਨੇ ਸ੍ਰਿਸ਼ਟੀ ਦੀ ਰਚਨਾ ਨਾਲ ਸੰਬੰਧਿਤ ਉਸ ਦੇ ਵਿਸਥਾਰ, ਇਸ ਖੇਡ ਨੂੰ ਚਲਾਉਣ, ਆਦਿ ਵਿਸ਼ਿਆਂ ਨਾਲ ਸੰਬੰਧਿਤ ਵਿਚਾਰ, ਆਪਣੇ ਅਕਾਲ ਪੁਰਖੀ ਅਨੁਭਵ ਰਾਹੀਂ ਵਿਅਕਤ ਕੀਤੇ ਹਨ ਅਤੇ ਫੁਰਮਾਉਂਦੇ ਹਨ ਕਿ ਇਹ ਤਮਾਮ ਰਚਨਾ ਰੱਬੀ ਹੁਕਮ ਅਤੇ ਰਜ਼ਾ ਅਧੀਨ ਹੋਂਦ ਵਿਚ ਆਉਂਦੀ ਹੈ ਅਤੇ ਜਦੋਂ ਉਹ ਚਾਹੁੰਦਾ ਹੈ ਇਸ ਨੂੰ ਸਮੇਟ ਲੈਂਦਾ ਹੈ :

*ਖਿਨ ਮਹਿ ਢਾਹੇ ਫੇਰਿ ਉਸਾਰੇ ॥* *(ਪੰਨਾ ੧੦੩੪)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਗੁਰਿਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਦਿੱਤੀ ਗਈ। ਦੁਨੀਆ ਦੇ ਧਰਮ ਗ੍ਰੰਥਾਂ ਵਿਚ ਕੇਵਲ ਇਸੇ ਗ੍ਰੰਥ ਨੂੰ ਮਹਾਨਤਾ ਬਖਸ਼ੀ ਗਈ ਹੈ, ਕਿਉਂਕਿ ਇਸ ਵਿਚ 'ਧੁਰ ਕੀ ਬਾਣੀ' ਸਮੁੱਚੇ ਸੰਸਾਰ ਨੂੰ, ਭਾਵ ਵਿਸ਼ਵ-ਪੱਧਰ 'ਤੇ ਆਪਣੇ ਕਲਾਵੇ ਵਿਚ ਲੈਂਦੀ ਹੈ, ਮਾਨਵਤਾ ਦੇ ਭਲੇ ਦੀ ਸੱਚ ਦੀ ਆਵਾਜ਼, ਜ਼ੁਲਮ ਦੇ ਖ਼ਿਲਾਫ਼, ਮਨੁੱਖ ਮਾਤਰ ਦੇ ਅਧਿਕਾਰਾਂ ਦੀ ਗੱਲ ਕਰਦੀ ਹੈ। ਦੁਨੀਆ ਦੇ ਬਿਬੇਕ-ਬੁੱਧ ਵਾਲੇ ਧਰਮ ਅਵਿਲੰਬੀ ਅਤੇ ਵਿਗਿਆਨੀ ਮੰਨਦੇ ਹਨ ਕਿ ਵਿਸ਼ਵ-ਸ਼ਾਂਤੀ ਸਥਾਪਿਤ ਕਰਨ ਵਾਸਤੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੀ ਬਾਣੀ ਅਗਵਾਈ ਕਰਨ ਦੇ ਸਮਰੱਥ ਹੈ। ਸਿੱਖ ਦ੍ਰਿਸ਼ਟੀਕੋਣ ਵਿਚ ਸਾਰੇ ਮੁਲਕਾਂ ਦੀ ਮਨੁੱਖ ਜਾਤੀ ਇਕ ਰੱਬ ਦੀ ਰਚਨਾ ਹੈ ਅਤੇ ਇਹ ਵਿਸ਼ਵੀ ਭਾਈਚਾਰਾ ਹੈ। ਸੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਥ ਦੀ ਨੀਂਹ ਵਿਰਾਟ ਬ੍ਰਹਿਮੰਡੀ-ਚੇਤਨਾ 'ਤੇ ਆਧਾਰਿਤ ਹੈ। ■

**ਕਿਰਤ ਕਰੋ, ਨਾਮ ਜਪੋ, ਵੰਡ ਛਕੋ**

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਸੱਭਿਆਚਾਰਕ ਚੇਤਨਾ

*-ਡਾ. ਜਸਵਿੰਦਰ ਸਿੰਘ**

'ਸੱਭਿਆਚਾਰ' ਮਨੁੱਖ ਦੀ ਜੀਵਨ-ਵਿਧੀ ਦੀ ਉਹ ਵਿਸ਼ਿਸ਼ਟਤਾ ਹੈ ਜੋ ਉਸ ਨੂੰ ਹੋਰਨਾਂ ਪ੍ਰਣੀਆਂ ਤੋਂ ਨਿਖੇੜਦੀ ਹੈ। ਇਹ ਵਿਸ਼ਿਸ਼ਟਤਾ ਕੇਵਲ ਮਨੁੱਖ ਦੇ ਹੀ ਹਿੱਸੇ ਆਈ ਹੈ। ਇਹ ਵਿਸ਼ਿਸ਼ਟਤਾ ਮਨੁੱਖ ਦੁਆਰਾ ਆਪਣੇ ਲਈ ਸਿਰਜੇ, ਕਲਪੇ ਮੁੱਲਾਂ ਜਾਂ ਆਦਰਸ਼ਾਂ ਉੱਤੇ ਆਧਾਰਿਤ ਹੈ ਜਿਨ੍ਹਾਂ ਦੇ ਆਧਾਰ 'ਤੇ ਉਹ ਆਪਣੀ ਜੀਵਨ-ਵਿਧੀ ਨੂੰ ਨਿਰਮਿਤ ਕਰਦਾ ਹੈ। ਸਭ ਮਨੁੱਖਾਂ ਦੁਆਰਾ ਉਨ੍ਹਾਂ ਆਦਰਸ਼ਾਂ ਉੱਤੇ ਚੱਲਣ ਦੀ ਇੱਛਾ ਰੱਖਦਾ ਹੈ। ਉਨ੍ਹਾਂ ਆਦਰਸ਼ਾਂ ਦਾ ਉਲੰਘਣ ਅਸਹਿ ਹੈ, ਕਿਉਂਕਿ ਇਸ ਨਾਲ ਅਨਾਚਾਰ ਦਾ ਪਾਸਾਰ ਵਧ ਜਾਂਦਾ ਹੈ। ਇਸ ਤਰ੍ਹਾਂ ਸੱਭਿਆਚਾਰਕ ਮਨੁੱਖ ਹੀ ਮਨੁੱਖਤਾ ਦਾ ਪ੍ਰਤੀਕ ਹੈ। ਕਿਸੇ ਸੱਭਿਆਚਾਰ ਦਾ ਅਧਿਐਨ ਉਸ ਦੇ ਬਾਹਰਲੇ ਅਤੇ ਅੰਦਰਲੇ ਦੋਹਾਂ ਤਰ੍ਹਾਂ ਦੇ ਆਦਰਸ਼ਾਂ ਦੇ ਆਧਾਰ 'ਤੇ ਕੀਤਾ ਜਾਂਦਾ ਹੈ। ਦਾਰਸ਼ਨਿਕ ਅਤੇ ਸਾਧਨਾਤਮਕ ਆਦਰਸ਼ਾਂ ਦਾ ਸੰਬੰਧ ਸੱਭਿਆਚਾਰ ਅੰਦਰਲੇ ਪੱਖ ਨਾਲ ਹੈ ਅਤੇ ਬਾਹਰਲੇ ਆਦਰਸ਼ਾਂ ਵਿਚ ਰਾਜਨੈਤਿਕ, ਧਾਰਮਿਕ, ਸਮਾਜਿਕ, ਆਰਥਿਕ ਮਾਨਤਾਵਾਂ ਸ਼ਾਮਲ ਕੀਤੀਆਂ ਜਾ ਸਕਦੀਆਂ ਹਨ।

ਸੱਭਿਆਚਾਰ ਦਾ ਆਧਾਰ ਜੀਵਨ ਆਦਰਸ਼ ਜਾਂ ਜੀਵਨ ਮੁੱਲ ਹਨ। ਵਿਚਾਰਧਾਰਿਕ ਆਦਰਸ਼ਾਂ ਦੇ ਪੱਛੜਨ ਨਾਲ ਸੱਭਿਆਚਾਰ ਵੀ ਪੱਛੜ ਜਾਂਦਾ ਹੈ ਜਾਂ ਉਸ ਵਿਚ ਵਿਕਾਰ-ਗ੍ਰਸਤ ਅਨੈਤਿਕਤਾ ਦਾ ਬੋਲ-ਬਾਲਾ ਹੋ ਜਾਂਦਾ ਹੈ। ਨਵੀਂ ਚੇਤਨਾ ਦੇ ਆਏ ਬਿਨਾ ਸੱਭਿਆਚਾਰਕ ਮੁੱਲਾਂ ਵਿਚ ਪਰਿਵਰਤਨ ਆਉਣਾ ਸੰਭਵ ਨਹੀਂ। ਨਵੀ ਚੇਤਨਾ ਯੁੱਗ-ਪੁਰਸ਼ਾਂ ਦੀ ਦੇਣ ਹੁੰਦੀ ਹੈ। ਜੋ ਆਪਣੇ ਅਨੁਭਵ ਅਤੇ ਚਿੰਤਨ ਨਾਲ ਮਨੁੱਖਤਾ ਨੂੰ ਸਹੀ ਮਾਰਗ ਉੱਤੇ ਪਾਉਣ ਦਾ ਉਪਰਾਲਾ ਕਰਦੇ ਹਨ। ਇਹੋ ਜਿਹਾ ਉਪਰਾਲਾ ਜਨ-ਅੰਦੋਲਨ ਦਾ ਰੂਪ ਧਾਰਦਾ ਹੈ। ਇਸੇ ਨੂੰ 'ਸੱਭਿਆਚਾਰਕ ਚੇਤਨਾ ਦਾ ਨਾਂ ਦਿੱਤਾ ਜਾ ਸਕਦਾ ਹੈ।'[੧]

ਸੱਭਿਆਚਾਰ ਇਕ ਅਜਿਹਾ ਦਰਪਣ ਹੈ ਜਿਸ ਵਿਚ ਅਸੀਂ ਕਿਸੇ ਕੌਮ ਦੀ ਸਮੁੱਚੀ ਨੁਹਾਰ ਵੇਖ ਸਕਦੇ ਹਾਂ। ਕਿਸੇ ਕੌਮ ਦੀ ਸਮਾਜਿਕ, ਰਾਜਨੀਤਿਕ, ਆਰਥਿਕ ਤੇ ਮਾਨਸਿਕ ਅਮੀਰੀ ਦਾ ਪ੍ਰਤੀਬਿੰਬ ਉਸ ਦੀ ਸੱਭਿਆਚਾਰਕ ਸਥਿਤੀ ਤੋਂ ਗਿਆਤ ਕਰ ਸਕਦੇ ਹਾਂ। ਸੱਭਿਆਚਾਰ ਮਨੁੱਖ ਜਾਤੀ ਦਾ ਸਮਾਜਿਕ ਵਿਰਸਾ ਹੈ। ਕਿਸੇ ਵੀ ਸਮਾਜਿਕ ਸੰਗਠਨ ਦਾ ਅਧਿਐਨ ਕਰਨ ਲਈ ਉਸ ਸਮਾਜ ਦੇ ਸੱਭਿਆਚਾਰ ਨੂੰ ਪੂਰਨ ਦ੍ਰਿਸ਼ਟੀ ਨਾਲ ਵੇਖਣਾ ਪੈਂਦਾ ਹੈ। ਸੱਭਿਆਚਾਰ ਇਕ ਅਜਿਹਾ ਸ਼ਬਦ ਹੈ ਜਿਸ ਦਾ ਪ੍ਰਯੋਗ ਪੜ੍ਹੇ-ਲਿਖੇ ਸੱਭਿਅਕ ਲੋਕ ਕਰਦੇ ਹਨ। ਹਰੇਕ ਸਮਾਜ ਵਿਚ

**Sikh Centre, Singapore, M. +65 98951996*

ਸਭਿਅਕ ਮਨੁੱਖ ਦੀ ਹੀ ਕਦਰ ਹੁੰਦੀ ਹੈ।

ਸੱਭਿਆਚਾਰ ਦੇ ਸ਼ਬਦੀ ਅਰਥ ਸੱਭਿਆ ਆਚਾਰ ਹਨ। ਸੱਭਿਆ ਦਾ ਅਰਥ ਹੈ— ਸੁਲਝਾਇਆ ਹੋਇਆ ਅਤੇ ਆਚਾਰ ਦਾ ਅਰਥ ਹੈ— ਆਚਰਨ ਭਾਵ ਸੁਲਝਿਆ ਆਚਰਨ ਹੀ ਸੱਭਿਆਚਾਰ ਹੈ।[੨] ਹਿੰਦੀ ਭਾਸ਼ਾ ਵਿਚ ਇਸ ਨੂੰ 'ਸੰਸਕ੍ਰਿਤੀ' ਕਿਹਾ ਜਾਂਦਾ ਹੈ।[੩] ਸ਼ਬਦ 'ਸੰਸਕ੍ਰਿਤੀ' ਸੁਧਰੀ, ਸੰਵਾਰੀ, ਉਚੇਰੀ, ਅਵਸਥਾ ਵੱਲ ਸੰਕੇਤ ਕਰਦਾ ਹੈ। ਅੰਗਰੇਜ਼ੀ ਭਾਸ਼ਾ ਵਿਚ ਇਸ ਨੂੰ 'ਕਲਚਰ' ਕਿਹਾ ਜਾਂਦਾ ਹੈ।[੪] ਸ਼ਬਦ 'ਕਲਚਰ' ਪਾਲਣਾ, ਪੋਸ਼ਣਾ, ਸਾਧਨਾ ਨਾਲ ਸੰਬੰਧਿਤ ਹੈ।

ਹਰ ਸਮਾਜ ਦਾ ਆਪੋ-ਆਪਣਾ ਜੀਵਨ ਢੰਗ ਹੁੰਦਾ ਹੈ ਜਿਸ ਨੂੰ ਸੱਭਿਆਚਾਰ ਕਿਹਾ ਜਾਂਦਾ ਹੈ। ਸੱਭਿਆਚਾਰ ਉਸ ਸਮਾਜ ਦੇ ਕੰਮ, ਸੋਚ, ਕ੍ਰਿਆ ਤੇ ਭਾਵਨਾ ਨੂੰ ਸਪੱਸ਼ਟ ਕਰਦਾ ਹੈ। ਸੱਭਿਆਚਾਰ ਵਿਕਾਸ ਕਰਦਾ ਹੈ ਅਤੇ ਇਸ ਵਿਕਾਸ ਪਿੱਛੇ ਉਸ ਸਮਾਜ ਦਾ ਹਜ਼ਾਰਾਂ ਸਾਲਾਂ ਦਾ ਇਤਿਹਾਸ ਤੇ ਜੀਵਨ-ਤਜ਼ਰਬਾ ਹੁੰਦਾ ਹੈ। ਸਾਨੂੰ ਸੱਭਿਆਚਾਰ ਦੀਆਂ ਕੁਝ ਪਰਿਭਾਸ਼ਾਵਾਂ ਦਾ ਅਧਿਐਨ ਕਰਨਾ ਲਾਭਦਾਇਕ ਸਿੱਧ ਹੋਵੇਗਾ। ਸਭ ਤੋਂ ਪਹਿਲਾਂ ਸਮਾਜ ਵਿਗਿਆਨੀ ਈ.ਬੀ. ਟੇਲਰ ਵੱਲੋਂ ਸੱਭਿਆਚਾਰ ਦੀ ਪਰਿਭਾਸ਼ਾ ਵੇਖਾਗੇ:-

"ਸੱਭਿਆਚਾਰ ਜਾਂ ਸੱਭਿਅਤਾ ਉਹ ਜਟਿਲ ਇਕਾਈ ਹੈ, ਜਿਸ ਵਿਚ ਗਿਆਨ ਵਿਸ਼ਵਾਸ, ਕਲਾ, ਨੀਤੀ, ਨਿਯਮ, ਰਿਵਾਜ ਅਤੇ ਹੋਰ ਯੋਗਤਾਵਾਂ ਰਹਿੰਦੀਆਂ ਹਨ ਅਤੇ ਸਮਾਜ ਦਾ ਮੈਂਬਰ ਹੋਣ ਦੇ ਨਾਤੇ ਮਨੁੱਖ ਹਮੇਸ਼ਾ ਗ੍ਰਹਿਣ ਕਰਦਾ ਰਹਿੰਦਾ ਹੈ।"[੫]

ਸੱਭਿਆਚਾਰ, ਗਿਆਨ, ਵਿਸ਼ਵਾਸ, ਕਲਾ, ਨੈਤਿਕਤਾ, ਕਾਨੂੰਨ ਅਤੇ ਰਿਵਾਜਾਂ ਆਦਿ ਦਾ ਸੰਗ੍ਰਹਿ ਹੈ।[੬]

ਡਾ. ਹਜ਼ਾਰੀ ਪ੍ਰਸ਼ਾਦ ਦਿਵੇਦੀ ਅਨੁਸਾਰ "ਸੱਭਿਆਚਾਰ ਜਿਉਣ ਦਾ ਇੱਕ ਢੰਗ ਹੈ, ਜਿਸ ਨੂੰ ਸਮਾਜਿਕ ਅਤੇ ਸੁਚੇਤ ਜੀਵਨ ਕਹਿੰਦੇ ਹਨ। ਉਸ ਦੇ ਵੱਖ-ਵੱਖ ਪਹਿਲੂ ਵੀ ਸੱਭਿਆਚਾਰ ਦੇ ਵੱਖ-ਵੱਖ ਪੱਖ ਹਨ।[੭] ਡਾ. ਦੇਵ ਰਾਜ ਤਾਂ ਸੱਭਿਆਚਾਰ ਉਸ ਬੋਧ ਜਾਂ ਚੇਤਨਾ ਨੂੰ ਆਖਦੇ ਹਨ ਜਿਸ ਦੀ ਉਪਭੋਗਤਾ ਸਾਰਾ ਸੰਸਾਰ ਸਵੀਕਾਰ ਕਰਦਾ ਹੋਵੇ ਅਤੇ ਜਿਸ ਦਾ ਵਿਸ਼ਾ-ਵਸਤੂ ਹੋਂਦ ਦੇ ਉਹ ਪਹਿਲੂ ਹੋਣ ਜੋ ਨਿਰਲੇਪ ਰੂਪ ਵਿਚ ਅਰਥ ਰੱਖਦੇ ਹੋਣ।[੮] ਸਵਿੰਦਰਜੀਤ ਕੌਰ ਅਨੁਸਾਰ "ਸੱਭਿਆਚਾਰ ਮਨੁੱਖ ਦਾ ਸਿੱਖਿਆ ਹੋਇਆ ਵਿਵਹਾਰ ਹੈ ਜਦੋਂ ਮਨੁੱਖ ਜਨਮ ਲੈਂਦਾ ਹੈ ਤਾਂ ਉਸ ਦੀਆਂ ਕੁਝ ਬੁਨਿਆਦੀ ਲੋੜਾਂ ਹੁੰਦੀਆਂ ਹਨ। ਜਿਨ੍ਹਾਂ ਦੀ ਪੂਰਤੀ ਆਵੱਸ਼ਕ ਹੈ। ਮਨੁੱਖ ਇਨ੍ਹਾਂ ਦੀ ਪੂਰਤੀ ਆਪ ਦੀ ਸਮਾਜਿਕ ਹੋਂਦ ਬਣਾਈ ਰੱਖਣ ਲਈ ਕਰਦਾ ਹੈ। ਸੋ ਉਹ ਉਨ੍ਹਾਂ ਲੋੜਾਂ ਦੀ ਪੂਰਤੀ ਲਈ ਆਪਣੇ ਜੀਵਨ ਨੂੰ ਸਮੇਂ ਅਨੁਸਾਰ ਢਾਲਣ ਲਈ ਕਈ ਨਵੇਂ ਢੰਗ ਸਿੱਖਦਾ ਹੈ, ਕਿਸੇ ਨਾ ਕਿਸੇ ਵਿਵਸਥਾ ਨੂੰ ਵਿਕਸਿਤ ਅਤੇ ਸਥਾਪਿਤ ਕਰਦਾ ਹੈ ਅਤੇ ਇਸ ਸੰਪੂਰਣ ਵਿਵਸਥਾ ਨੂੰ ਹੀ ਸੱਭਿਆਚਾਰ ਆਖਦੇ ਹਨ।[੯]

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਮਿਲਦੀ ਸੱਭਿਆਚਾਰਕ ਚੇਤਨਾ ਦਾ ਇੱਕ ਪੱਖ ਇਹ ਵੀ ਹੈ ਕਿ ਗੁਰਬਾਣੀ ਜਨ-ਜੀਵਨ ਦੀ ਭਾਸ਼ਾ ਵਿਚ ਰਚੀ ਗਈ ਹੈ। ਗੁਰੂ ਸਾਹਿਬਾਨ ਨੇ ਆਮ ਲੋਕਾਂ ਦੀ ਭਾਸ਼ਾ ਨੂੰ ਆਧਾਰ ਬਣਾ ਕੇ ਜਨ-ਭਾਸ਼ਾ ਨੂੰ ਇਕ ਵਿਸ਼ੇਸ਼ ਗੌਰਵ ਪ੍ਰਦਾਨ ਕੀਤਾ। ਜਿਸ ਕੌਮ ਨੂੰ ਆਪਣੀ ਭਾਸ਼ਾ ਉੱਤੇ ਮਾਣ ਨਹੀਂ, ਉਸ ਵਿੱਚੋਂ ਪਰਤੰਤਰਤਾ ਦੀ ਭਾਵਨਾ ਕਦੀ ਲੁਪਤ ਨਹੀਂ ਹੋ ਸਕਦੀ। ਉਹ ਲੋਕ ਜੀਵੰਦੇ ਜਾਗਦੇ ਸੱਭਿਆਚਾਰਕ ਕਦਰਾਂ ਤੋਂ ਸੁਨੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ *ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ* ਕਹਿ ਕੇ ਆਪਣੇ ਸੱਭਿਆਚਾਰਕ ਵਿਰਸੇ ਤੋਂ ਟੁੱਟਣ ਵਾਲਿਆਂ ਨੂੰ ਤੰਬੀਹ ਕੀਤੀ ਗਈ ਹੈ। ਇਸ ਨੂੰ ਅਧਰਮ ਦੀ ਅਵਸਥਾ ਕਹਿ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਤੋਂ ਮੁਕਤ ਹੋਣ ਲਈ ਪਤਿਤਾਂ ਨੂੰ ਸੰਬੋਧਨ ਕੀਤਾ ਹੈ:

*ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥*
*ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥* *(ਪੰਨਾ ੬੬੩)*

ਸੱਭਿਆਚਾਰਕ ਚੇਤਨਾ ਲਿਆਉਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਵਕਤ ਪ੍ਰਚਲਿਤ ਸਾਰੀਆਂ ਸਾਧਨਾ-ਪ੍ਰਣਾਲੀਆਂ ਦੇ ਮੁਖੀਆਂ ਨਾਲ ਸੰਵਾਦ ਸ਼ੁਰੂ ਕੀਤਾ। ਇਸ ਸੰਵਾਦ ਲਈ ਉਨ੍ਹਾਂ ਨੂੰ ਪੰਜਾਬ ਤੋਂ ਬਾਹਰ ਸਾਰੇ ਭਾਰਤ ਵਿਚ ਘੁੰਮਣਾ ਪਿਆ। ਭਾਰਤ ਤੋਂ ਬਾਹਰ ਵੀ ਗਏ। ਮਿਹਰਬਾਨ ਦੇ ਨਾਂ ਨਾਲ ਸੰਬੰਧਿਤ ਜਨਮਸਾਖੀ ਦੀ ਤਾਂ ਸਾਰੀ ਉਸਾਰੀ ਹੀ ਸੰਵਾਦਾਂ ਦੇ ਰੂਪ ਵਿਚ ਹੋਈ ਹੈ। ਸਪੱਸ਼ਟ ਹੈ ਕਿ ਸੱਭਿਆਚਾਰਕ ਚੇਤਨਾ ਪੈਦਾ ਕਰਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਿਚਾਰਧਾਰਕ ਸੰਵਾਦ ਦੀ ਵਿਧੀ ਨੂੰ ਅਪਣਾਇਆ। ਉਨ੍ਹਾਂ ਦੀ ਬਾਣੀ ਅਮਲੋਂ ਸੰਬਾਦ ਆਧਾਰਿਤ ਸੱਭਿਆਚਾਰਕ ਚੇਤਨਾ ਦੀ ਕਾਵਿਕ ਅਭਿਵਿਅਕਤੀ ਹੈ।[੧੦]

ਸੱਭਿਆਚਾਰਕ ਚੇਤਨਾ ਲਈ ਧਾਰਮਿਕ ਏਕਤਾ ਦੀ ਭਾਵਨਾ ਨੂੰ ਵਿਕਸਿਤ ਕਰਨਾ ਬਹੁਤ ਜ਼ਰੂਰੀ ਹੈ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਇਸ ਦੀ ਵਿਸਤਾਰ ਸਹਿਤ ਚਰਚਾ ਹੋਈ ਹੈ। ਇੱਥੇ ਧਾਰਮਿਕ ਬਿਰਤੀ ਨੂੰ ਮਾਨਵ-ਧਰਮ ਦਾ ਨਾ ਦਿੱਤਾ ਜਾ ਸਕਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੇਈਂ ਨਦੀ ਵਿੱਚੋਂ ਪ੍ਰਗਟ ਹੋਣ ਉਪਰੰਤ ਸੱਭਿਆਚਾਰਕ ਚੇਤਨਾ ਦਾ ਸੰਵਾਦ ਕਰਨ ਤੋਂ ਪਹਿਲਾਂ ਜੋ ਘੋਸ਼ਣਾ ਕੀਤੀ *"ਨਾ ਕੋ ਹਿੰਦੂ ਨਾ ਮੁਸਲਮਾਨ"*। ਉਸ ਤੋਂ ਸਪੱਸ਼ਟ ਹੈ ਕਿ ਸਹੀ ਅਰਥਾਂ ਵਿਚ ਨਾ ਕੋਈ ਹਿੰਦੂ ਹੈ ਅਤੇ ਨਾ ਹੀ ਮੁਸਲਮਾਨ, ਕਿਉਂਕਿ ਇਹ ਦੋਵੇਂ ਵਾਸਤਵਿਕ ਧਰਮ ਮਾਰਗ ਤੋਂ ਪਤਿਤ ਹੋ ਚੁੱਕੇ ਹਨ। ਇਨ੍ਹਾਂ ਦੇ ਪਰਸਪਰ ਦੁਅੰਦ ਨੂੰ ਖਤਮ ਕਰਨ ਲਈ ਇਨ੍ਹਾਂ ਵਿਚ ਸਮਨਵਯਾਤਮਕ ਰੁਚੀ ਦਾ ਵਿਨਾਸ ਕਰਨਾ ਬੜਾ ਜ਼ਰੂਰੀ ਸੀ। ਇਸ ਲਈ ਗੁਰੂ ਗ੍ਰੰਥ ਸਾਹਿਬ ਵਿਚ ਧਾਰਮਿਕ ਏਕਤਾ ਦੀ ਭਾਵਨਾ ਬੜੀ ਉੱਭਰ ਕੇ ਸਾਹਮਣੇ ਆਈ ਹੈ। *ਏਕੁ ਪਿਤਾ ਏਕਸ ਕੇ ਹਮ ਬਾਰਿਕ* ਕਹਿ ਕੇ ਸ੍ਰੀ ਗੁਰੂ ਅਰਜਨ

ਦੇਵ ਜੀ ਨੇ ਇਸੇ ਬਿਰਤੀ ਨੂੰ ਵਿਕਸਿਤ ਕੀਤਾ ਹੈ।

ਧਰਮ ਸੁਧਾਰ ਵੇਲੇ ਸਮਾਜ ਨੂੰ ਵੱਖ ਨਹੀਂ ਕੀਤਾ ਜਾ ਸਕਦਾ। ਧਰਮ ਅਤੇ ਸਮਾਜ ਵਿਚ ਬਹੁਤ ਡੂੰਘਾ ਸੰਬੰਧ ਹੈ, ਦੋਵੇਂ ਇਕ-ਦੂਜੇ 'ਤੇ ਆਧਾਰਿਤ ਹੁੰਦੇ ਹਨ। ਇਹੀ ਕਾਰਨ ਹੈ ਕਿ ਜਦੋਂ ਧਰਮ ਅਧੋਮੁਖੀ ਹੁੰਦਾ ਹੈ ਤਾਂ ਸਮਾਜ ਵਿਚ ਵੀ ਵਿਕਾਰ ਪਸਰ ਜਾਂਦੇ ਹਨ। ਵਿਕਾਰਾਂ ਨੂੰ ਦੂਰ ਕਰਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਬਹੁਤ ਬਲ ਦਿੱਤਾ ਗਿਆ ਹੈ। ਗੁਰੂ ਸਹਿਬਾਨ ਨੇ ਸਮਾਜ ਨੂੰ ਇਸ ਸੰਕਟ ਤੋਂ ਕੱਢਣ ਲਈ ਇਕ ਨਵਾਂ ਦ੍ਰਿਸ਼ਟੀਕੋਣ ਦਿੱਤਾ। ਮੱਧ-ਕਾਲ ਦੇ ਲੱਗਭਗ ਸਾਰੇ ਨਿਰਗੁਣਵਾਦੀ ਸਾਧਕਾਂ ਨੇ ਭਗਤੀ ਦੇ ਖੇਤਰ ਵਿਚ ਜਾਤ ਭੇਦ-ਭਾਵ ਗ਼ੈਰ-ਜ਼ਰੂਰੀ ਸਮਝਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਸ਼ੇਸ਼ਤਾ ਇਹ ਰਹੀ ਹੈ ਕਿ ਉੱਚ ਕੁਲ ਵਿੱਚੋਂ ਹੁੰਦੇ ਹੋਇਆਂ ਵੀ ਉਨ੍ਹਾਂ ਦੇ ਵਰਨ ਧਰਮ ਦਾ ਨਿਸੰਗ ਵਿਰੋਧ ਕੀਤਾ। ਉਨ੍ਹਾਂ ਨੇ ਆਪਣੇ ਆਪ ਨੂੰ ਸਭ ਤੋਂ ਨੀਵਾਂ ਮੰਨ ਕੇ ਨੀਚਾਂ ਦੀ ਸੰਗਤ ਵਿਚ ਰਹਿਣਾ ਉੱਚਿਤ ਸਮਝਿਆ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥*
*ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥* *(ਪੰਨਾ ੧੫)*

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਕੇਂਦਰ ਬਿੰਦੂ ਮਨੁੱਖ ਹੈ, ਜਾਤ ਜਾਂ ਲੱਛਣ ਨਹੀਂ। ਇਸ ਲਈ ਸਭ ਵਿਚ ਇੱਕ ਹੀ ਪਰਮ ਸੱਤਾ ਦੀ ਜੋਤ ਦਾ ਦਰਸ਼ਨ ਕਰਨ ਵਿਚ ਸਮਰੱਥ ਬਾਣੀਕਾਰਾਂ ਨੇ ਜਾਤ ਨੂੰ ਸਮਾਜ ਵਿਚ ਗ਼ੈਰ-ਜ਼ਰੂਰੀ ਹੀ ਦਰਸਾਇਆ ਹੈ। ਜਾਤਿਵਾਦ ਦੇ ਮੂਲ ਸਿਧਾਂਤ ਨੂੰ ਸਪੱਸ਼ਟ ਕਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੱਸਿਆ ਹੈ :

*ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ ॥* *(ਪੰਨਾ ੧੩੩੦)*

ਕਿਸੇ ਦੇਸ਼, ਕੌਮ, ਸਮਾਜ ਤੇ ਸੱਭਿਆਚਾਰ ਦੇ ਅਧਿਐਨ ਦੇ ਸਮੇਂ ਉੱਥੋਂ ਦੀ ਇਸਤਰੀ ਦੀ ਦਸ਼ਾ ਸਥਿਤੀ ਦੇ ਸਥਾਨ ਬੜਾ ਹੀ ਮਹੱਤਵਪੂਰਨ ਪਹਿਲੂ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਜੀਵ ਨੂੰ ਚੌਰਾਸੀ ਲੱਖ ਜੂਨੀਆਂ ਤੋਂ ਸਰਬ ਸ੍ਰੇਸ਼ਟ ਸਵੀਕਾਰਦੇ ਹਨ। ਗੁਰੂ ਜੀ ਅਨੁਸਾਰ ਵਿਚ ਇਸਤਰੀ, ਮਰਦ ਦੋਵੇਂ ਸ਼ਾਮਲ ਹਨ ਪਰੰਤੂ ਗੁਰੂ ਨਾਨਕ ਸਾਹਿਬ ਵਲੋਂ *ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ* ਦਾ ਫੁਰਮਾਨ ਸਮਕਾਲੀ ਸੱਭਿਆਚਾਰ ਵਿਚ ਇਸਤਰੀ ਦੀ ਦਸ਼ਾ ਬਾਰੇ ਕੋਈ ਭਰਮ ਭੁਲੇਖਾ ਨਹੀਂ ਰਹਿਣ ਦਿੰਦਾ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਆਸ਼ਰਮ-ਧਰਮ ਦੇ ਰੂਪ ਦੀ ਨਿਖੇਧੀ ਕੀਤੀ ਗਈ ਹੈ। ਅਨੇਕ ਪ੍ਰਕਾਰ ਦੇ ਸਾਧੂਆਂ, ਜੋਗੀਆਂ, ਸੰਨਿਆਸੀਆਂ ਦੀ ਸਥਿਤੀ ਨੂੰ ਬੜੀ ਗੰਭੀਰਤਾ ਨਾਲ ਸਪੱਸ਼ਟ ਕਰਦਿਆਂ ਗ੍ਰਿਹਸਥ ਧਰਮ ਨੂੰ ਹੀ ਸ੍ਰੇਸ਼ਟ ਦੱਸਿਆ ਹੈ।[੧੧] ਗ੍ਰਿਹਸਥ ਆਸ਼੍ਰਮ ਦਾ ਰੂਪ ਸੁਖਾਵਾਂ ਤਦ ਹੀ ਬਣਦਾ ਹੈ ਜੇ ਇਸਤਰੀ ਨੂੰ ਪੂਰਾ ਗੌਰਵ ਦਿੱਤਾ

ਜਾਏ। ਅਸਲ ਵਿਚ ਕਿਸੇ ਦੇਸ਼ ਜਾਂ ਕੌਮ ਦੇ ਸੱਭਿਆਚਾਰ ਦਾ ਅਨੁਮਾਨ ਉਸ ਦੀ ਇਸਤਰੀ ਜਾਤ ਦੀ ਸਮਾਜਿਕ ਸਥਿਤੀ ਤੋਂ ਲਗਾਇਆ ਜਾਂਦਾ ਹੈ। ਇਸੇ ਕਾਰਨ ਹੀ ਇਸਤਰੀ ਦੀ ਸਥਿਤੀ ਸਦਾ ਵਿਚਾਰਸ਼ੀਲ ਸਮਾਜ ਦੀ ਚਿੰਤਾ ਦਾ ਅਵੱਸ਼ਕ ਵਿਸ਼ਾ ਰਿਹਾ ਹੈ। ਮੱਧਕਾਲ ਵਿਚ ਭਾਰਤੀ ਇਸਤਰੀ ਦਾ ਪੁਰਾਤਨ ਗੌਰਵ ਖ਼ਤਮ ਹੋ ਚੁਕਿਆ ਸੀ। ਉਸ ਨੂੰ ਪਾਪਮਈ ਅਤੇ ਨਾਰਕੀ ਸਮਝਿਆ ਜਾਂਦਾ ਸੀ। ਗੁਰੂ ਜੀ ਨੇ ਇਸ ਸਮਾਜਿਕ ਅਨਿਆਂ ਦਾ ਘੋਰ ਅਤੇ ਕਠੋਰ ਵਿਰੋਧ ਕੀਤਾ ਅਤੇ ਇਸਤਰੀ ਦੇ ਗੌਰਵ ਨੂੰ ਸਹੀ ਪਰਿਪੇਖ ਵਿਚ ਸਮਝਣ ਲਈ *'ਆਸਾ ਦੀ ਵਾਰ'* ਵਿਚ ਉਪਦੇਸ਼ ਦਿੱਤਾ ਹੈ :

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥ (ਪੰਨਾ ੭੮੭)*

ਗ੍ਰਿਹਸਥ ਧਰਮ ਦੀ ਪਾਲਣਾ ਕਰਨਾ ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਬਹੁਤ ਜ਼ਰੂਰੀ ਹੈ। ਕਿਰਤ ਕਰ ਕੇ ਪੇਟ ਭਰਨਾ ਅਤੇ ਦੂਜਿਆਂ ਉੱਤੇ ਨਿਰਭਰ ਨਾ ਕਰਨਾ ਇਕ ਸਮਾਜਿਕ ਜ਼ਿੰਮੇਵਾਰੀ ਹੈ ਅਤੇ ਗੁਰਬਾਣੀ ਮਨੁੱਖ ਨੂੰ ਇਸ ਜ਼ਿੰਮੇਵਾਰੀ ਪ੍ਰਤੀ ਸੁਚੇਤ ਕਰਦੀ ਹੈ। ਗੁਰਮਤਿ ਕਿਰਤ ਕਰਨ, ਵੰਡ ਛਕਣ ਅਤੇ ਨਾਮ ਜਪਣ ਨੂੰ ਅਹਿਮੀਅਤ ਦਿੰਦੀ ਹੈ :

*ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥*
*(ਪੰਨਾ ੧੨੪੫)*

ਸ੍ਰੀ ਗੁਰੂ ਨਾਨਕ ਦੇਵ ਜੀ ਬਾਣੀ ਵਿਚ ਵਹਿਮਾਂ, ਭਰਮਾਂ, ਪਾਖੰਡਾਂ ਆਦਿ ਦਾ ਬੜੀ ਦ੍ਰਿੜ੍ਹਤਾ ਨਾਲ ਖੰਡਨ ਕੀਤਾ ਗਿਆ ਹੈ ਕਿਉਂਕਿ ਇਹ ਮਨੁੱਖਤਾ ਦੇ ਸੁਖਾਵੇਂ ਵਿਕਾਸ ਵਿਚ ਰੁਕਾਵਟ ਹਨ। ਜੰਞੂ ਪਾਉਣ ਦੀ ਧਰਮੋ-ਸਮਾਜਿਕ ਪ੍ਰਥਾ ਦੇ ਰੂੜ ਰੂਪ ਦਾ ਵਿਰੋਧ ਕਰਦਿਆਂ ਜੰਞੂ ਦੇ ਭਾਵੀਕ੍ਰਿਤ ਰੂਪ ਨੂੰ ਸਪੱਸ਼ਟ ਕੀਤਾ ਗਿਆ ਹੈ:

*ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥*
*ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥*
*ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥*
*ਧੰਨ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥ (ਪੰਨਾ ੪੭੧)*

ਇਸ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਲੋਕ ਕਾਵਿ ਰੂਪਾਂ, ਲੌਕਿਕ ਬਿੰਬਾਂ ਅਤੇ ਉਪਮਾਨਾਂ ਰਾਹੀਂ ਗੁਰੂ ਸਹਿਬਾਨ ਨੇ ਸਰਬੱਤ੍ਰ ਲੌਕਿਕ ਸੱਭਿਆਚਾਰ ਦਾ ਵਾਤਾਵਰਨ ਸਿਰਜਿਆ ਹੈ। ਆਪਣੇ ਰਹਿਣ-ਸਹਿਣ ਦੇ ਢੰਗਾਂ ਨੂੰ ਤਿਆਗ ਕੇ ਵਿਦੇਸ਼ੀ ਸੱਭਿਆਚਾਰ ਨੂੰ ਅਪਣਾਉਣ ਵਾਲਿਆਂ ਵੱਲ ਵੀ ਗੁਰਬਾਣੀ ਵਿਚ ਸੰਕੇਤ ਮਿਲਦੇ ਹਨ।

*ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ॥ (ਪੰਨਾ ੪੭੦)*

ਆਪਣੇ ਸੱਭਿਆਚਾਰ ਨੂੰ ਛੱਡ ਕੇ ਵਿਦੇਸ਼ੀ ਸੱਭਿਆਚਾਰ ਨੂੰ ਅਪਣਾਉਣ ਵਾਲੇ, ਗੁਰੂ ਜੀ ਦੇ ਅਨੁਸਾਰ ਭ੍ਰਿਸ਼ਟ ਵਿਅਕਤੀ ਹਨ।

ਸਪੱਸ਼ਟ ਹੈ ਕਿ ਸੱਭਿਆਚਾਰਕ ਚੇਤਨਾ ਦਾ ਮੂਲ ਸਰੋਤ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਹੈ। ਇਸ ਵਿਚ ਧਰਮ-ਸਾਧਨਾ ਦਾ ਅਨੁਭਵ ਸੰਜੋਇਆ ਹੋਇਆ ਹੈ। ਜਿਸ ਨੇ ਯੁੱਗ ਦੀ ਨੁਹਾਰ ਬਦਲੀ ਹੈ ਅਤੇ ਜਿਸ ਨੇ ਸੱਭਿਆਚਾਰਕ ਦੇ ਅਧੋਮੁਖੀ ਰੂਪ ਨੂੰ ਨਵੀਂ ਚੇਤਨਾ ਪ੍ਰਦਾਨ ਕੀਤੀ ਹੈ। ਫਲਸਰੂਪ ਮਨੁੱਖਤਾ ਦਾ ਕਲਿਆਣ-ਮਾਰਗ ਮੋਕਲਾ ਹੋਇਆ ਹੈ। ਅਸਲ ਵਿਚ, ਸੱਭਿਆਚਾਰਕ ਚੇਤਨਾ ਮਾਨਵ-ਕਲਿਆਣ ਦਾ ਅਹਿਸਾਸ ਪੈਦਾ ਕਰਦੀ ਹੈ ਅਤੇ ਨੈਤਿਕਤਾ ਦਾ ਆਦਰਸ਼ ਸਿਰਜਦੀ ਹੈ।

## ਹਵਾਲੇ ਅਤੇ ਟਿੱਪਣੀਆਂ


*(੧) ਰਤਨ ਸਿੰਘ ਜੱਗੀ, ਸਿੱਖ ਪੰਥ ਵਿਸ਼ਵਕੋਸ਼ (ਭਾਗ ਪਹਿਲਾ), ਗੁਰੂ ਰਤਨ ਪਬਲਿਸ਼ਰਜ਼, ਪਟਿਆਲਾ, ੨੦੦੫, ਪੰਨਾ-੨੫੮*

*(੨) ਤਰਲੋਚਨ ਸਿੰਘ ਰੰਧਾਵਾ, ਪੰਜਾਬੀ ਸਭਿਆਚਾਰ ਅਤੇ ਹੀਰ-ਕਾਵਿ ਪਰੰਪਰਾ, ਵਾਰਿਸਸ਼ਾਹ ਫਾਊਂਡੇਸ਼ਨ, ਅੰਮ੍ਰਿਤਸਰ, ੧੯੯੦, ਪੰਨਾ-੯*

*(੩) ਹਿੰਦੀ-ਪੰਜਾਬੀ ਕੋਸ਼, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਪੰਨਾ ੯੭੧*

*(੪) ਜੋਗਾ ਸਿੰਘ, ਅੰਗਰੇਜ਼ੀ-ਪੰਜਾਬੀ ਕੋਸ਼, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੨, ਪੰਨਾ ੨੯੩*

*(੫) Tylor. E.B, Primitive Culture, Vol, 1, John Murry, London, 1920, p.1*

*(੬) Ibid.*

*(੭) ਹਜ਼ਾਰੀ ਪ੍ਰਸਾਦ ਦਿਵੇਦੀ, ਗ੍ਰੰਥਾਵਲੀ, ਜਿਲਦ ੯, ਰਾਜਕਮਲ ਪ੍ਰਕਾਸ਼ਨ, ਪ੍ਰਾਈਵੇਟ ਲਿਮਟਡ, ਨਵੀਂ ਦਿੱਲੀ, ੧੯੮੧, ਪੰਨਾ-੧੦੨*

*(੮) ਦੇਵ ਰਾਜ, ਸੰਸਕ੍ਰਿਤੀ ਦਾ ਦਾਰਸ਼ਨਿਕ ਵਿਵੇਚਨ, ਪ੍ਰਕਾਸ਼ਨ ਬਿਊਰੋ, ਸੂਚਨਾ ਵਿਭਾਗ, ਉਤਰ ਪ੍ਰਦੇਸ਼, ਲਖਨਊ, ੧੯੫੭, ਪੰਨਾ-੧੬੭*

*(੯) ਸਵਿੰਦਰਜੀਤ ਕੌਰ, ਸਮਾਜ ਵਿਗਿਆਨ ਨਾਲ ਜਾਣ ਪਛਾਣ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੭੧, ਪੰਨਾ-੧੬*

*(੧੦) ਰਤਨ ਸਿੰਘ ਜੱਗੀ, ਉਪਰੋਕਤ ਵਰਣਨ, ਪੰਨਾ-੨੫੯*

*(੧੧) ਰਤਨ ਸਿੰਘ ਜੱਗੀ, ਉਪਰੋਕਤ ਵਰਣਨ, ਪੰਨਾ-੨੬੧*


■

**ਕਿਰਤ ਕਰੋ, ਨਾਮ ਜਪੋ, ਵੰਡ ਛਕੋ**

# ਸ੍ਰੀ ਗੁਰੂ ਨਾਨਕ ਸਾਹਿਬ ਤੇ ਵਿੱਦਿਆ

*-ਗਿਆਨੀ ਗੁਰਜੀਤ ਸਿੰਘ**

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਰਾਇ ਭੋਇ ਦੀ ਤਲਵੰਡੀ ਵਿਖੇ ਮਾਤਾ ਤ੍ਰਿਪਤਾ ਜੀ ਅਤੇ ਪਿਤਾ ਮਹਿਤਾ ਕਾਲੂ ਜੀ ਦੇ ਗ੍ਰਿਹ ਵਿਖੇ ਹੋਇਆ। ਜਦ ਗੁਰੂ ਸਾਹਿਬ ਤਿੰਨ ਕੁ ਸਾਲ ਦੇ ਹੋਏ ਤਾਂ ਬਾਲਕਾਂ ਦੇ ਨਾਲ ਖੇਡ ਵਿਚ ਹੀ ਗਿਆਨ ਦੀਆਂ ਬਾਤਾਂ ਕਰਦੇ। ਪੰਜਾਂ ਕੁ ਬਰਸਾਂ ਦੇ ਹੋਏ ਤਾਂ ਸਭ ਨੂੰ ਗਿਆਨ ਦਾ ਉਪਦੇਸ਼ ਕਰਨ ਲੱਗੇ, ਜਿਸ ਤੋਂ ਸੁਣਨ ਵਾਲਿਆਂ ਦੇ ਦਿਲ ਨੂੰ ਸ਼ਾਂਤੀ ਹੋਵੇ। ਇਨ੍ਹਾਂ ਦੀਆਂ ਗੱਲਾਂ ਸੁਣਨ ਵਾਸਤੇ ਹਰ ਵਕਤ ਇਸਤਰੀ-ਮਰਦ ਵੱਡੇ-ਛੋਟੇ ਇਨ੍ਹਾਂ ਦੇ ਪਾਸ ਖੜੇ ਰਹਿੰਦੇ।

ਜਦ ਗੁਰੂ ਸਾਹਿਬ ਸੱਤ ਕੁ ਬਰਸ ਦੇ ਹੋਏ ਤਾਂ ਅੰਨ, ਬਸਤਰ ਆਦਿ ਗਰੀਬਾਂ ਨੂੰ ਦੇ ਦਿਆ ਕਰਦੇ। ਪਿਤਾ, ਮਹਿਤਾ ਕਾਲੂ ਜੀ ਇਸ ਉਦਾਰਤਾ ਨੂੰ ਦੇਖ ਕੇ ਬੜੇ ਨਰਾਜ਼ ਹੁੰਦੇ। ਅਖੀਰ ਵਿਚ ਗੋਪਾਲ ਨਾਮਕ ਪਾਂਧੇ ਪਾਸ ਮਹਿਤਾ ਕਾਲੂ ਬਾਲ ਸ੍ਰੀ ਗੁਰੂ ਨਾਨਕ ਸਾਹਿਬ ਨੂੰ ਬਿਠਾ ਕੇ ਆਏ ਤੇ ਕਿਹਾ ਕਿ ਇਸ ਨੂੰ ਲੇਖਾ ਹਿਸਾਬ-ਕਿਤਾਬ ਪੜ੍ਹਾਉਣ। ਗੋਪਾਲ ਪਾਂਧੇ ਨੇ ਹਿਸਾਬ ਆਦਿ ਜੋ ਕੁਝ ਲਿਖਿਆ ਪਾਤਸ਼ਾਹ ਉਸ ਨੂੰ ਸੁਣਾ ਦੇਣ। ਇਕ ਦਿਨ ਗੁਰੂ ਬਾਬੇ ਨੇ 'ਓਅੰਨਮਹ ਸਿਧੰ' ਜੋ ਪਾਂਧੇ ਪਹਿਲੇ ਹੀ ਸਭ ਨੂੰ ਦੱਸਦੇ ਨੇ, ਉਸ ਦੇ ਅਰਥ ਪੁੱਛੇ ਤਾਂ ਗੋਪਾਲ ਪਾਂਧਾ ਅੱਗੋਂ ਗੁਰੂ ਨਾਨਕ ਸਾਹਿਬ ਨੂੰ ਆਖਣ ਲੱਗਾ, ਛੱਡੋ ਅਰਥਾਂ ਨੂੰ ਹਿਸਾਬ-ਕਿਤਾਬ ਸਿੱਖੋ, ਜੋ ਤੁਹਾਡੇ ਕੰਮ ਆਵੇਗਾ! ਮਹਾਰਾਜ ਨੇ ਫੁਰਮਾਇਆ ਅਰਥਾਂ ਤੋਂ ਬਿਨਾਂ ਨਹੀਂ ਪੜ੍ਹਨਾ! ਉਸ ਦੇ ਤਾਈਂ ਸ਼ਬਦ ਵੀ ਉਚਾਰਨ ਕੀਤਾ :

*ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥* *(ਪੰਨਾ ੧੬)*

ਜਦ ਗੁਰੂ ਜੀ ਨੇ ਪਾਂਧੇ ਪਾਸੋਂ ਵਰਨਮਾਲਾ ਦੇ ਅਰਥ ਪੁੱਛੇ ਤਾਂ ਪਾਂਧਾ ਕਹਿੰਦਾ ਕੋਈ ਅਰਥ ਨਹੀਂ। ਗੁਰੂ ਸਾਹਿਬ ਨੇ ਸੰਸਕ੍ਰਿਤ ਦੇ ੫੨ ਅੱਖਰਾਂ ਦੇ ਅਰਥ ਗੋਪਾਲ ਪਾਂਧੇ ਨੂੰ ਪੜ੍ਹਾਏ— *ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ॥*

ਮਹਾਰਾਜ ਤਾਂ ਅੱਖਰਾਂ ਦੇ ਵੀ ਅਰਥ ਕਰਦੇ ਨੇ, ਵਿਅਰਥ ਨਹੀਂ ਪੜ੍ਹਨਾ, ਪਰ ਅਸੀਂ ਬੱਚਿਆਂ ਨੂੰ ਸ਼ਬਦ ਦੇ ਅਰਥ ਵੀ ਨਹੀਂ ਪੜ੍ਹਾ ਰਹੇ। ਅੱਖਰਾਂ ਦੀ ਤੇ ਬਹੁਤ ਦੂਰ ਦੀ ਗੱਲ ਹੈ। ਜੈਸੇ ਪੰਜਾਬੀ ਵਾਲੇ ਪੜ੍ਹਾਉਂਦੇ ਨੇ ਊੜਾ— 'ਊਠ' ਨਾ ਤਾਂ ਪੜ੍ਹਾਉਣ ਵਾਲੇ ਨੂੰ ਪਤਾ ਕਿ ਊਠ ਦੇ ਕੀ ਅਰਥ ਨੇ, ਨਾ ਪੜ੍ਹਨ ਵਾਲੇ ਨੂੰ ਪਤਾ! ਉਹ ਵੀ ਕੇਵਲ ਰੱਟ ਹੀ ਰਿਹਾ। ਪੜ੍ਹਾਉਣਾ ਇਸ ਤਰ੍ਹਾਂ ਦੇ ਨਾਲ ਚਾਹੀਦਾ ਹੈ ਜਿਸ ਨਾਲ ਵਿਦਿਆਰਥੀ ਨੂੰ ਅਰਥ ਵੀ ਸਮਝਾਏ ਜਾਣ ਕਿ ਊਠ ਇਸ ਜਾਨਵਰ ਨੂੰ ਉੱਚੀ ਪਿੱਠ ਦੇ ਕਰਕੇ ਕਹਿੰਦੇ

**#੯੬, ਸੰਤ ਇਨਕਲੇਵ, ਖੇੜੀ ਗੁੱਜਰਾਂ ਰੋਡ, ਪਟਿਆਲਾ-੧੪੭੦੦੧; ਮੋ. +੯੧੯੮੮੮੪-੬੬੯੮੭*

ਨੇ। ਉਹਦੀ ਪਿੱਠ ਬੜੀ ਉੱਚੀ ਹੈ।

ਅਧਿਆਪਕ ਬੱਚੇ ਨੂੰ ਪੜ੍ਹਾ ਰਿਹਾ ਹੈ— C for Camel, Camel means ਊਠ। ਉਹ ਕੈਮਲ (Camel) ਦੇ ਅਰਥ ਊਠ ਦੱਸਦਾ ਹੈ। ਪੂਰਾ ਸ਼ਬਦ ਹੈ Camelust। Lust ਕਹਿੰਦੇ ਨੇ ਇੱਛਾ ਨੂੰ Came ਦਾ ਮਤਲਬ ਹੈ ਆਇਆ। ਇਸ ਦਾ ਅਰਥ ਬਣਦਾ ਹੈ- ਆਇਆ, ਇੱਛਾ ਜਾਂ ਇੱਛਾ ਰੱਖਣ ਵਾਲਾ। ਊਠ ਵਿਚ ਹਰੀਆਂ ਵੇਲਾਂ ਖਾਣ ਦੀ ਬੜੀ ਇੱਛਾ ਹੈ। ਗੁਰਬਾਣੀ ਦਾ ਫੁਰਮਾਨ ਹੈ :

*ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਕਰਹਲੁ ਬੇਲਿ ਰੀਝਾਈ*

*(ਪੰਨਾ ੩੬੯)*

ਪੱਛਮ ਦੇ ਲੋਕਾਂ ਨੇ ਅੰਗਰੇਜ਼ੀ ਦੇ ਵਿਚ ਊਠ ਦਾ Camel ਨਾਮ ਉਹਦੀ ਇਸ ਕ੍ਰਿਆ ਨੂੰ ਦੇਖ ਕੇ ਰੱਖਿਆ।

ਦੂਜੇ ਪਾਸੇ, ਅਰਬ ਵਾਲਿਆਂ ਨੇ ਦੇਖਿਆ ਤਾਂ ਨਾਮ ਰੱਖਿਆ 'ਬੋਤਾ'।

ਪਰੰਤੂ ਅਸੀਂ ਜਿਹੜਾ ਬੋਤਾ ਕਹੇ, ਉਸ ਨੂੰ ਅਨਪੜ੍ਹ ਜਾਂ ਗੰਵਾਰ ਹੀ ਸਮਝਦੇ ਹਾਂ। ਉਨ੍ਹਾਂ ਨੇ ਇਸ ਦੀ ਕ੍ਰਿਆ ਨੂੰ ਦੇਖ ਕੇ ਨਾਮ ਰੱਖਿਆ ਹੈ। ਅਰਬ ਮਾਰੂਥਲ ਦੇ ਵਿਚ ਖੁਸ਼ਕ ਇਲਾਕਾ ਹੈ, ਉੱਥੇ ਪਾਣੀ ਦੀ ਬਹੁਤ ਘਾਟ ਹੈ।

ਇਸ ਤਰ੍ਹਾਂ ਬੋਤਾ ਦੇ ਅਰਥ ਹਨ:- "ਜੋ ਆਬ ਤੋਂ ਬਿਨਾ ਤੁਰਦਾ" ਭਾਵ ਜੋ ਪਾਣੀ ਪੀਤੇ ਤੋਂ ਬਿਨਾ ਚੱਲੇ। ਸੋ ਸਾਡਾ ਇੱਥੇ ਇਹ ਸਮਝਾਉਣ ਦਾ ਭਾਵ ਕੇਵਲ ਇਹ ਹੀ ਹੈ ਕਿ ਪੜ੍ਹਾਈ ਦਾ ਫਾਇਦਾ ਤਾਂ ਹੀ ਹੈ ਜੇਕਰ ਬੱਚਿਆਂ ਨੂੰ ਅਰਥ ਸਮਝਾ ਕੇ ਪੜ੍ਹਾਈਏ, ਨਹੀਂ ਤਾਂ ਪੜ੍ਹਾਈ ਬੋਝ ਬਣ ਕੇ ਹੀ ਰਹਿ ਜਾਵੇਗੀ।

ਮਹਿਤਾ ਕਾਲੂ ਜੀ ਗੁਰੂ ਸਾਹਿਬ ਨੂੰ ਮੁੱਲਾਂ ਕੁਤਬਦੀਨ ਦੇ ਸਪੁਰਦ ਕਰਦੇ ਹਨ, ਗੁਰੂ ਸਾਹਿਬ 'ਸੀਹਰਫੀ' ਦੇ ਹਰਫਾਂ ਦਾ ਮਤਲਬ ਪੁੱਛਦੇ ਹਨ, ਮੁੱਲਾਂ ਕਹਿੰਦਾ ਹਰਫ਼ ਦੇ ਜੋੜ ਦਾ ਤਾਂ ਅਰਥ ਹੁੰਦਾ ਹੈ, ਪਰ ਇਕੱਲੇ ਹਰਫ ਦਾ ਕੋਈ ਅਰਥ ਨਹੀਂ ਹੁੰਦਾ। ਗੁਰੂ ਸਾਹਿਬ ਨੇ ਸੀਹਰਫੀ ਦੇ ਅਰਥ ਵੀ ਕੀਤੇ, ਜੋ 'ਪੁਰਾਤਨ ਜਨਮ ਸਾਖੀ' ਵਿਚ ਮੌਜੂਦ ਹਨ।

ਪਹਿਲੇ ਪਾਤਸ਼ਾਹ ਦਾ ਤੀਸਰਾ ਉਸਤਾਦ ਪੰਡਿਤ ਬ੍ਰਿਜ ਨਾਥ ਸੰਸਕ੍ਰਿਤ ਦਾ ਵਿਦਵਾਨ ਸੀ। ਗੁਰੂ ਜੀ ਨੂੰ ਸੰਸਕ੍ਰਿਤ ਪੜ੍ਹਾਉਣ ਵਾਸਤੇ ਭੇਜਿਆ ਗਿਆ, ਪਰੰਤੂ ਗੁਰੂ ਜੀ ਨੇ ਉਸ ਨੂੰ ਵੀ ਪੜ੍ਹਾਇਆ।

ਤਵਾਰੀਖ ਦੇ ਬੋਲ ਹਨ, ਬਿਨਾ ਅਰਥ ਸਮਝੇ ਪੜ੍ਹਨਾ ਹਨੇਰੇ ਦੇ ਵਿਚ ਹੱਥ-ਪੈਰ ਮਾਰਨਾ ਹੈ। ਬੱਚੇ ਦੇ ਸਿਰ 'ਤੇ ਬੋਝ ਹੈ। ਅਸੀਂ ਬੱਚਿਆਂ ਨੂੰ ਕੇਵਲ ਰੱਟਾ ਲੁਆ ਰਹੇ ਹਾਂ। ਇਹ ਕੁੱਤਾ, ਹਾਥੀ, ਇਹ ਫਲਾਣਾ ਜਾਨਵਰ ਹੈ। ਅਸਲ ਵਿਚ ਇਹ ਸਾਰੇ ਨਾਮ ਕ੍ਰਿਆ ਨੂੰ ਦੇਖ ਕੇ ਰੱਖੇ ਗਏ ਹਨ, ਭਾਸ਼ਾ ਚਾਹੇ ਕੋਈ ਵੀ ਹੋਵੇ। ਕੁੱਤਾ ਦੇ ਅਰਥ ਨੇ ਕ-

**ਬਾਕੀ ਸਫ਼ਾ ੫੬ 'ਤੇ**

# ਸਿੱਖ ਧਰਮ ਦੇ ਰਹਿਨੁਮਾ : ਸ੍ਰੀ ਗੁਰੂ ਨਾਨਕ ਦੇਵ ਜੀ

*-ਸ. ਪਰਮਜੀਤ ਸਿੰਘ**

*-ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ।*

*(ਵਾਰ ੧:੪੫)*

*-ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ।*

*(ਵਾਰ ੧:੨੩)*

ਇਨ੍ਹਾਂ ਵਾਕਾਂ ਮੁਤਾਬਕ ਅੱਜ ਤੋਂ ੫੫੦ ਵਰ੍ਹੇ ਪਹਿਲਾਂ ਸੰਸਾਰ ਦੇ ਮਨੁੱਖੀ ਇਤਿਹਾਸ ਅੰਦਰ ਇਕ ਯੁੱਗ-ਪੁਰਸ਼ ਨੇ ਪ੍ਰਕਾਸ਼ ਧਾਰਿਆ; ਜਿਸ ਨੂੰ ਕਿਸੇ ਨੇ ਸਤਿਕਾਰ ਨਾਲ 'ਬਾਬਾ' ਕਿਹਾ, ਕਿਸੇ ਨੇ 'ਗੁਰੂ' ਕਿਹਾ, ਕਿਸੇ ਨੇ ਜ਼ਾਹਰ ਪੀਰ ਕਿਹਾ, ਕਿਸੇ ਨੇ 'ਦੇਵ' ਕਿਹਾ, ਪਰ ਪ੍ਰਚਲਿਤ ਨਾਂ ਜਿਸ ਨੇ ਬਹੁਤਿਆਂ ਦੀ ਜ਼ਬਾਨ 'ਤੇ ਜਗ੍ਹਾ ਬਣਾਈ ਉਹ— 'ਸ੍ਰੀ ਗੁਰੂ ਨਾਨਕ ਦੇਵ ਜੀ' ਹੈ।

ਨਨਕਾਣਾ ਸਾਹਿਬ ਦੇ ਸਥਾਨ 'ਤੇ ੧੪੬੯ ਈ. ਨੂੰ ਮਾਤਾ ਤ੍ਰਿਪਤਾ ਜੀ ਅਤੇ ਪਿਤਾ ਮਹਿਤਾ ਕਾਲੂ (ਕਲਿਆਨ ਦਾਸ) ਦੇ ਗ੍ਰਿਹ ਉਸ ਮਹਾਨ ਆਤਮਾ ਦਾ ਆਗਮਨ ਹੋਇਆ ਜੋ ਧੁਰ ਦਰਗਾਹ ਤੋਂ ਗੁਰ ਜੋਤਿ ਨਾਲ ਸਰਸ਼ਾਰ ਹੋ ਕੇ ਇਸ ਸੰਸਾਰ 'ਤੇ ਆਈ। ਇਹ ਉਹ ਗੁਰੂ ਜੋਤਿ ਹੈ ਜੋ ਬ੍ਰਹਿਮੰਡੀ ਅਰਥ ਰੱਖਦੀ ਹੈ। ਇਸ ਦਾ ਸਮੇਂ, ਕਾਲ, ਦੇਸ਼ ਨਾਲ ਕੋਈ ਸੰਬੰਧ ਨਹੀਂ ਹੈ। ਇਹ ਜੋਤਿ ਹਰ ਦੇਸ਼-ਕਾਲ ਵਿਚ ਨਿਰੰਤਰ ਵਰਤ ਰਹੀ ਹੈ। ਇਸੇ ਕਰਕੇ ਸ੍ਰੀ ਗੁਰੂ ਨਾਨਕ ਸਾਹਿਬ ਨੇ ਜੋ ਸੰਦੇਸ਼ ਮਨੁੱਖਤਾ ਨੂੰ ਦਿੱਤਾ ਉਹ ਸਮੁੱਚੀ ਮਨੁੱਖਤਾ ਨੂੰ ਕਲਾਵੇ ਵਿਚ ਲੈਂਦਾ ਨਜ਼ਰ ਆਉਂਦਾ ਹੈ। ਉਨ੍ਹਾਂ ਦਾ ਹਰ ਉਪਦੇਸ਼, ਹਰ ਸਿੱਖਿਆ, ਹਰ ਦੇਸ਼-ਕਾਲ ਦੇ ਵਾਸੀ ਨੂੰ ਇਕ ਸਾਰ ਪ੍ਰਭੂ-ਪਿਆਰ ਬਖ਼ਸ਼ਦੀ ਦਿਖਾਈ ਦਿੰਦੀ ਹੈ :

*ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥* (ਪੰਨਾ ੭੪੭)

ਧਰਮਾਂ ਦੇ ਇਤਿਹਾਸ ਵਿਚ ਬੁਰੀ ਤਰ੍ਹਾਂ ਪਸਰ ਚੁੱਕੇ ਵਹਿਮ-ਭਰਮ ਤੇ ਪਾਖੰਡਵਾਦ ਉੱਤੇ ਸਭ ਤੋਂ ਕਰਾਰੀ ਚੋਟ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਮਾਰੀ। ਆਪ ਨੇ ਬੜੇ ਹੀ ਤਰਕ-ਸੰਗਤ ਤਰੀਕੇ ਨਾਲ ਇਨ੍ਹਾਂ ਬੁਰਾਈਆਂ ਵਿਰੁੱਧ ਅਵਾਜ਼ ਉਠਾਈ:

*-ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥...*

*ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ॥ (ਪੰਨਾ ੪੭੨)*

*-ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ ॥ (ਪੰਨਾ ੪੭੨)*

ਦੈਵੀ ਸੱਤਾ ਦੇ ਮੰਡੀ ਵਰਤਾਰੇ ਬਾਰੇ ਪ੍ਰਚਲਿਤ ਮਿਥਕ ਸ੍ਰੋਤਾਂ ਨੂੰ ਵਿਅੰਗਾਤਮਕ

**ਪਿੰਡ ਆਲੀਆ ਚੱਕ, ਦੀਨਾ ਨਗਰ, ਜ਼ਿਲ੍ਹਾ ਗੁਰਦਾਸਪੁਰ। ਮੋ. +੯੧੭੬੯੬੬-੧੯੯੮੩*

ਤਰੀਕੇ ਨਾਲ ਰੱਦ ਕਰਨ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਤਰੀਕਾ ਬੜਾ ਰੌਚਕ, ਨਿਵੇਕਲਾ ਤੇ ਅਕੱਟ ਹੈ। ਆਪ ਜੀ ਨੇ ਆਪਣੀ ਬਾਣੀ ਜਪੁਜੀ ਸਾਹਿਬ ਅੰਦਰ ਇਸ ਉੱਤੇ ਰੋਸ਼ਨੀ ਪਾਈ ਹੈ :

*ਜੇ ਕੋ ਬੁਝੈ ਹੋਵੈ ਸਚਿਆਰੁ ॥*
*ਧਵਲੈ ਉਪਰਿ ਕੇਤਾ ਭਾਰੁ ॥*
*ਧਰਤੀ ਹੋਰੁ ਪਰੈ ਹੋਰੁ ਹੋਰੁ ॥*
*ਤਿਸ ਤੇ ਭਾਰੁ ਤਲੈ ਕਵਣੁ ਜੋਰੁ॥* *(ਪੰਨਾ ੩)*

ਦੈਵੀ ਸੱਤਾ ਅਤੇ ਉਸ ਦੇ ਪਸਾਰੇ ਦੀ ਅਸੀਮਤਾ ਦੀ ਵਿਆਖਿਆ ਕਰਦਿਆਂ ਆਪ ਨੇ ਪ੍ਰਚਲਿਤ ਸੰਕੀਰਨ ਵੀਚਾਰਾਂ ਨੂੰ ਮੂਲੋਂ ਹੀ ਰੱਦ ਕਰਦਿਆਂ ਜਦੋਂ ਆਪਣੇ ਵਿਚਾਰ ਦਿੱਤੇ ਤਾਂ ਉਹ ਵੀ ਦੈਵੀ ਸੱਤਾ ਦੀ ਅਸੀਮਤਾ, ਅਗੰਮਤਾ ਅਤੇ ਬ੍ਰਹਿਮੰਡ ਦੀ ਉਤਪਤੀ ਬਾਰੇ ਵਿਲੱਖਣ ਨਜ਼ਰੀਆ ਪੇਸ਼ ਕਰਦੇ ਹਨ :

*ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥*
*ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥*
*ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥*
*ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥*
*ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥*
*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥* *(ਪੰਨਾ ੪)*

ਆਪ ਜੀ ਨੇ ਸਮਾਜ ਦੇ ਮੂੰਹ-ਮੁਹਾਂਦਰੇ ਨੂੰ ਨਰੋਆ ਰੱਖਣ ਲਈ ਇਸਤਰੀ ਜਾਤੀ ਦੇ ਹੱਕ ਵਿਚ ਕ੍ਰਾਂਤੀਕਾਰੀ ਬਚਨ ਕਹੇ; ਜਿਸ ਕਰਕੇ ਅੱਜ ਇਸਤਰੀ ਨੂੰ ਸਮਾਜ ਦੇ ਹਰ ਖੇਤਰ ਵਿਚ ਬਣਦਾ ਮਾਣ-ਸਤਿਕਾਰ ਮਿਲ ਰਿਹਾ ਹੈ।

ਆਪ ਜੀ ਨੇ ਜਾਤ-ਪਾਤ ਦੇ ਕੋਹੜ ਨੂੰ ਜੜ੍ਹੋਂ ਪੁੱਟਣ ਲਈ ਜਿੰਨੀ ਨਿਡਰਤਾ, ਦਲੇਰੀ ਤੇ ਬੇਬਾਕੀ ਨਾਲ ਅਵਾਜ਼ ਉਠਾਈ ਉਤਨੀ ਕੋਈ ਹੋਰ ਨਾ ਉਠਾ ਸਕਿਆ। ਇਸ ਸੰਬੰਧੀ ਆਪ ਨੇ ਵਿਚਾਰ ਦਿੰਦਿਆਂ ਫੁਰਮਾਇਆ :

*-ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ॥* *(ਪੰਨਾ ੩੪੯)*
*-ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ ॥*
*ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ ॥* *(ਪੰਨਾ ੧੩੩੦)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੱਬ ਬਾਰੇ ਦਿੱਤੇ ਵਿਚਾਰ ਵੀ ਬੜੀ ਵਿਸ਼ੇਸ਼ ਮਹੱਤਤਾ ਰੱਖਦੇ ਹਨ। ਆਪ ਜੀ ਦੀਆਂ ਨਜ਼ਰਾਂ ਵਿਚ ਉਹ ਇਕ ਐਸਾ ਬ੍ਰਹਮ ਹੈ ਜੋ ਸਾਰੀ ਕਾਇਨਾਤ ਦਾ ਸਿਰਜਕ, ਸਵੈ-ਪ੍ਰਕਾਸ਼ਮਾਨ ਹੋਂਦ-ਹਸਤੀ ਦਾ ਮਾਲਕ, ਸਮੇਂ ਦੀ ਹਰ ਤਰ੍ਹਾਂ ਦੀ ਇਕਾਈ ਤੋਂ ਬਾਹਰਾ, ਨਿਰਭੈਅਤਾ, ਨਿਰਵੈਰਤਾ ਦਾ ਲਖਾਇਕ, ਦਿਸ ਰਹੇ ਸੰਸਾਰ ਵਿਚ ਗੁਰੂ-ਰੂਪ ਹੋ ਕੇ ਵਿਚਰਦਾ ਤੇ ਸਭ 'ਤੇ

ਕਿਰਪਾ ਕਰਦਾ ਨਜ਼ਰ ਆਉਂਦਾ ਹੈ :

*ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥* *(ਪੰਨਾ ੧)*

ਸਮਾਜ ਵਿੱਚੋਂ ਆਰਥਿਕ ਭੇਦ-ਭਾਵ ਮਿਟਾਉਣ ਤੇ ਹਲੇਮੀ ਰਾਜ ਦੀ ਸਥਾਪਤੀ ਲਈ ਆਪ ਜੀ ਨੇ ਮਨੁੱਖਤਾ ਨੂੰ ਇਕ ਤ੍ਰੈ-ਸੂਤਰੀ ਸਿਧਾਂਤ ਦਿੱਤਾ— ਕਿਰਤ ਕਰੋ, ਵੰਡ ਛਕੋ, ਨਾਮ ਜਪੋ। ਸਿੱਖੀ ਦੇ ਮਹਾਨ ਵਿਦਵਾਨ ਭਾਈ ਗੁਰਦਾਸ ਜੀ ਨੇ ਇਸ ਮਹਾਨ ਸਿਧਾਂਤ ਦੀ ਪ੍ਰੋੜ੍ਹਤਾ ਕਰਦਿਆਂ ਕਿਹਾ ਹੈ :

*ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ। (ਵਾਰ ੬:੧੨)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਸ ਤ੍ਰੈ-ਸੂਤਰੀ ਸਿਧਾਂਤ ਨੂੰ ਅਮਲ ਵਿਚ ਲਿਆ ਕੇ ਦੁਨੀਆ ਵਿੱਚੋਂ ਆਰਥਿਕ ਅਸਮਾਨਤਾ ਤੇ ਅਰਾਜਕਤਾ ਨੂੰ ਖ਼ਤਮ ਕੀਤਾ ਜਾ ਸਕਦਾ ਹੈ ਤੇ ਸਹੀ ਅਰਥਾਂ ਵਿਚ ਹਲੇਮੀ ਰਾਜ ਦੀ ਸਥਾਪਨਾ ਦਾ ਮੁੱਢ ਬੰਨਿਆ ਜਾ ਸਕਦਾ ਹੈ। ਕਿਸੇ ਵੀ ਤਰ੍ਹਾਂ ਦੇ ਧਰਮ ਨੂੰ ਕਮਾਉਣ ਵੇਲੇ ਸਹੇ ਜਾਂਦੇ ਸਰੀਰਕ ਕਸ਼ਟਾਂ ਦੇ ਵਿਰੁੱਧ ਵੀ ਆਪ ਜੀ ਨੇ ਜ਼ੋਰਦਾਰ ਅਵਾਜ਼ ਉਠਾਈ ਤੇ ਇਸ ਮਨੁੱਖੀ ਸਰੀਰ ਦੀ ਸਾਂਭ-ਸੰਭਾਲ ਵੱਲ ਉਚੇਚਾ ਧਿਆਨ ਦੇਣ ਦੀ ਤਾਕੀਦ ਕੀਤੀ ਤਾਂ ਕਿ ਮਨੁੱਖਤਾ ਆਰਥਿਕ, ਸਮਾਜਿਕ ਤੇ ਧਾਰਮਿਕ ਖੇਤਰਾਂ ਵਿਚ ਜ਼ਰੂਰੀ ਵਿਕਾਸ ਦੀ ਗਤੀ ਹਾਸਲ ਕਰ ਸਕੇ:

*-ਬਹੁ ਭੇਖ ਕੀਆ ਦੇਹੀ ਦੁਖੁ ਦੀਆ ॥ ਸਹੁ ਵੇ ਜੀਆ ਅਪਣਾ ਕੀਆ ॥*
*(ਪੰਨਾ ੪੬੭)*

*-ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ ॥...*
*ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ ॥* *(ਪੰਨਾ ੩੫੮)*

ਉਨ੍ਹਾਂ ਵੱਲੋਂ ਜ਼ਿੰਦਗੀ ਦੇ ਮਕਸਦ ਨੂੰ ਹਾਸਲ ਕਰਨ ਲਈ ਇਕ ਬਹੁਤ ਹੀ ਅਸਾਨ ਤਰੀਕਾ 'ਜਪੁਜੀ ਸਾਹਿਬ' ਬਾਣੀ ਅੰਦਰ ਬਿਆਨ ਕੀਤਾ ਗਿਆ ਹੈ, ਜਿਸ ਨੂੰ ਅਪਣਾਅ ਕੇ ਹਰ ਜਾਤ, ਮਜ਼ਹਬ, ਨਸਲ, ਕੁ਼ਲ ਦਾ ਮਨੁੱਖ ਮਨੁੱਖੀ ਉੱਚਤਾ ਨੂੰ ਪ੍ਰਾਪਤ ਕਰ ਸਕਦਾ ਹੈ:

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥*
*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥* *(ਪੰਨਾ ੧)*

ਇਸ ਲਈ ਅਜੋਕੇ ਸਮੇਂ ਅੰਦਰ ਸਮੁੱਚੀ ਮਨੁੱਖਤਾ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਸ ਮਹਾਨ ਫ਼ਲਸਫ਼ੇ ਤੋਂ ਜਾਣੂ ਹੋ ਕੇ ਮਨੁੱਖੀ ਜ਼ਿੰਦਗੀਆਂ ਅੰਦਰੋਂ ਇਨਸਾਨੀਅਤ ਦੀ ਬੁਝ ਰਹੀ ਲੋਅ ਨੂੰ ਪ੍ਰਚੰਡ ਕਰ ਕੇ ਪੂਰੇ ਬ੍ਰਹਿਮੰਡ ਨੂੰ ਰੁਸ਼ਨਾਇਆ ਜਾ ਸਕਦਾ ਹੈ। ■

# ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸਮਾਜ

*-ਸ. ਅਜੈਪਾਲ ਸਿੰਘ**

ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦਾ ਸੰਸਾਰ ਉੱਪਰ ਆਗਮਨ ਇਕ ਸੁਨਹਿਰੇ ਯੁੱਗ ਦੀ ਸ਼ੁਰੂਆਤ ਮੰਨੀ ਜਾਂਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਦਾ ਮਹੱਤਵ ਸਿਰਫ ਇਸ ਕਰਕੇ ਹੈ ਕਿ ਉਹ ਗੁਰੂ ਜੋਤਿ ਦੇ ਬਾਨੀ ਸਨ, ਉਨ੍ਹਾਂ ਦਾ ਪ੍ਰਕਾਸ਼ ਧਾਰਨਾ ਧਰਤੀ ਉੱਪਰ ਇਕ ਯੁੱਗ-ਪਲਟਾਊ ਘਟਨਾ ਸੀ, ਜਿਸ ਕਾਰਨ ਧਰਤੀ ਉੱਪਰ ਸੱਚ, ਪਿਆਰ, ਗਿਆਨ, ਹਮਦਰਦੀ, ਸੰਜਮ, ਸੰਤੋਖ ਵਰਗੇ ਗੁਣਾਂ ਦੀ ਸਥਾਪਤੀ ਹੋਈ ਅਤੇ ਅਗਿਆਨਤਾ, ਅੰਧਕਾਰ, ਝੂਠ, ਪਾਖੰਡ, ਵਹਿਮਾਂ-ਭਰਮਾਂ ਜਾਂ ਫ਼ਾਲਤੂ ਦੇ ਕਰਮ-ਕਾਂਡਾਂ ਦਾ ਨਾਸ਼ ਹੋ ਗਿਆ। ਭਾਈ ਗੁਰਦਾਸ ਜੀ ਇਸ ਵਰਤਾਰੇ ਬਾਰੇ ਲਿਖਦੇ ਹਨ :

*ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।* *(ਵਾਰ ੧:੨੭)*

ਲੋਕਾਈ ਦਾ ਦਰਦ ਸੁਣ ਕੇ ਪ੍ਰਮੇਸ਼ਰ ਨੇ ਗੁਰੂ ਪਾਤਸ਼ਾਹ ਨੂੰ ਧਰਤੀ ਉੱਪਰ ਭੇਜਿਆ *'ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ।'* ਗੁਰੂ ਪਾਤਸ਼ਾਹ ਦਾ ਪ੍ਰਕਾਸ਼ ਹੀ ਧਰਤੀ ਦੀ ਭਲਾਈ ਹਿੱਤ ਹੋਇਆ। ਗੁਰੂ ਸਾਹਿਬ ਨੇ ਖੁਦ ਅਕਾਲ ਪੁਰਖ ਵਾਹਿਗੁਰੂ ਦੇ ਦਰੋਂ-ਘਰੋਂ ਬਖ਼ਸ਼ਿਸ਼ ਪ੍ਰਾਪਤ ਕੀਤੀ ਅਤੇ *'ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋਂਦੇ ਫਿਰਿ ਘਾਲਿ ਕਮਾਈ'* ਉਪਰੰਤ ਇਸ ਬਖ਼ਸ਼ਿਸ਼ ਨੂੰ ਸਮੁੱਚੇ ਸੰਸਾਰ ਵਿਚ ਵੰਡਿਆ। ਸਮਾਜ ਨੂੰ ਉੱਪਰ ਚੁੱਕਣ ਹਿੱਤ ਘਰ-ਘਰ ਵਿਚ ਕੀਰਤਨ ਰੂਪੀ ਧਰਮਸਾਲ ਦੀ ਸਥਾਪਤੀ ਕੀਤੀ— *'ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ'।* ਭਾਈ ਨੰਦ ਲਾਲ ਜੀ ਆਪਣੀ ਰਚਨਾ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ *'ਮੁਰਸ਼ਿਦ-ਏ-ਕਾਮਲ'* ਅਤੇ ਮਾਨਵਤਾ ਦਾ ਸੱਚਾ ਮਿੱਤਰ ਬਿਆਨਦੇ ਲਿਖਦੇ ਹਨ ਕਿ ਪਰਮਾਤਮਾ ਨੇ ਉਨ੍ਹਾਂ ਨੂੰ ਭੁੱਲੀ ਤੇ ਗਵਾਚੀ ਹੋਈ ਲੋਕਾਈ/ਆਤਮਾ ਨੂੰ ਸੁਧਾਰਨ ਦੇ ਮਿਸ਼ਨ ਲਈ ਭੇਜਿਆ।[੧] 'ਜਨਮ ਸਾਖੀਆਂ' ਵਿਚ ਹਵਾਲਾ ਪ੍ਰਾਪਤ ਹੁੰਦਾ ਹੈ ਕਿ ਪਰਮਾਤਮਾ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਭੇਂਟ ਦੌਰਾਨ ਇਹ ਸ਼ਬਦ ਕਹੇ: *'ਮੈਂ ਆਦਿ ਪ੍ਰਮੇਸ਼ਰ ਔਰ ਤੂੰ ਗੁਰ ਪ੍ਰਮੇਸ਼ਰ'।*[੨] ਡਾ. ਐਸ. ਰਾਧਾਕ੍ਰਿਸ਼ਨਨ ਦੇ ਸ਼ਬਦਾਂ ਵਿਚ "ਜਦੋਂ ਲੋਕ ਅਸਫਲਤਾ ਦੀ ਘੁੰਮਣਘੇਰੀ ਵਿਚ ਫਸੇ ਹੋਏ ਸਨ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਧਰਮ ਅਤੇ ਮਨੁੱਖਤਾ ਦੀ ਭਾਵਨਾ ਸੁਰਜੀਤ ਕਰਨ ਲਈ ਪ੍ਰਗਟ ਹੋਏ।"[੩] ਡਾ. ਹਰਨਾਮ ਸਿੰਘ ਸ਼ਾਨ ਦੇ ਸ਼ਬਦਾਂ ਵਿਚ "ਸ੍ਰੀ ਗੁਰੂ ਨਾਨਕ ਦੇਵ ਜੀ ਇਕ ਨਵੇਂ ਤੇ ਸਰਬ-ਸਾਂਝੇ ਮਤ (ਧਰਮ) ਦੇ ਸੰਚਾਲਕ

**ਅਸਿਸਟੈਂਟ ਪ੍ਰੋਫ਼ੈਸਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਅਕਾਲ ਯੂਨੀਵਰਸਿਟੀ, ਤਲਵੰਡੀ ਸਾਬੋ, ਬਠਿੰਡਾ। ਮੋ: 9417164005. ajay64005@gmail.com*

ਹੋਣ ਤੋਂ ਛੁਟ ਇਕ ਯੁੱਗ ਪੁਰਸ਼ ਵੀ ਸਨ। ਉਹ ਕੇਵਲ ਪੰਜਾਬ, ਭਾਰਤ ਜਾਂ ਏਸ਼ੀਆ ਦੇ ਹੀ ਨਹੀਂ ਜਗ ਦੇ ਚਾਨਣ (Light Of The World) ਸਨ, ਉਹ ਕੇਵਲ ਸਿੱਖਾਂ, ਹਿੰਦੂਆਂ, ਮੁਸਲਮਾਨਾਂ ਤੇ ਹਰੀਜਨਾਂ ਦੇ ਨਹੀਂ, ਸਾਰੀ ਮਨੁੱਖਤਾ ਦੇ ਜਗਤ-ਗੁਰੂ ਬਾਬਾ (Teacher of The World) ਸਨ।"[੪]

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਵੱਲੋਂ ਅਨੇਕਾਂ ਪੱਖਾਂ ਸੰਬੰਧੀ ਆਪਣੀ ਬਾਣੀ ਵਿਚ ਜਾਣਕਾਰੀ ਦਿੱਤੀ ਗਈ ਹੈ ਭਾਵੇਂ ਉਹ ਆਰਥਿਕ, ਰਾਜਨੀਤਿਕ, ਸਮਾਜਿਕ ਜਾਂ ਧਾਰਮਿਕ ਕਿਸੇ ਪ੍ਰਵਿਰਤੀ ਦਾ ਵੀ ਹੋਵੇ, ਪ੍ਰੰਤੂ ਇਸ ਆਰਟੀਕਲ ਵਿਚ ਅਸੀਂ ਉਨ੍ਹਾਂ ਦੇ ਸਮਾਜ ਪ੍ਰਤੀ ਪ੍ਰਗਟਾਏ ਵਿਚਾਰਾਂ ਨੂੰ ਵਰਣਿਤ ਕਰਨ ਦੀ ਕੋਸ਼ਿਸ਼ ਕਰਾਂਗੇ। ਗੁਰੂ ਬਾਬੇ (ਸ੍ਰੀ ਗੁਰੂ ਨਾਨਕ ਸਾਹਿਬ) ਦੇ ਸਮਾਜਿਕ ਯੋਗਦਾਨ ਨੂੰ ਸਮਝਣ ਦਾ ਮੁੱਖ ਸ੍ਰੋਤ ਗੁਰਬਾਣੀ ਹੈ, ਪ੍ਰੰਤੂ ਉਨ੍ਹਾਂ ਦੇ ਜੀਵਨ ਦੀਆਂ ਬਹੁਤ ਸਾਰੀਆਂ ਘਟਨਾਵਾਂ ਤੋਂ ਵੀ ਅਤਿ ਉੱਤਮ ਗੁਣਾਂ ਦੀ ਸੇਧ ਪ੍ਰਾਪਤ ਹੁੰਦੀ ਹੈ, ਜਿਨ੍ਹਾਂ ਦੁਆਰਾ ਸਮਾਜ ਦਾ ਵਿਕਾਸ ਹੋ ਸਕਦਾ ਹੈ। ਉਦਾਹਰਨ ਦੇ ਤੌਰ 'ਤੇ ਆਪ ਜੀ ਦਾ ਮੇਲ ਮਲਿਕ ਭਾਗੋ, ਸੱਜਣ ਠੱਗ, ਭੂਮੀਆ ਚੋਰ ਜਾਂ ਕੋਡੇ ਰਾਖਸ਼ ਆਦਿ ਨਾਲ ਹੋਇਆ। ਭਾਵੇਂ ਸਮਾਜ ਵਿਚ ਇਨ੍ਹਾਂ ਦੀ ਪ੍ਰਵਿਰਤੀ ਕਾਰਨ ਇਹ ਬਦਨਾਮ ਹੋ ਚੁੱਕੇ ਸਨ, ਪ੍ਰੰਤੂ ਗੁਰੂ ਨਾਨਕ ਪਾਤਸ਼ਾਹ ਜੀ ਦੇ ਮੇਲ ਜਾਂ ਸੰਵਾਦ ਦਾ ਇਨ੍ਹਾਂ 'ਤੇ ਇੰਨਾ ਪ੍ਰਭਾਵ ਪਿਆ ਕਿ 'ਸੱਜਣ ਠੱਗ', 'ਸੱਜਣ ਸੰਤ' ਵਿਚ ਤਬਦੀਲ ਹੋ ਗਿਆ, ਭੂਮੀਆ ਚੋਰ ਭਗਤ ਬਣ ਗਿਆ ਅਤੇ ਕੋਡੇ ਰਾਖਸ਼ ਵਿਚ ਵੀ ਦੇਵਤਿਆਂ ਵਾਲੇ ਗੁਣ ਆ ਗਏ। ਭਾਵ ਸਮਾਜ ਵਿਚ ਸਤੋਗੁਣੀ ਪ੍ਰਵਿਰਤੀ ਦਾ ਆਗ਼ਾਜ਼ ਹੋਣ ਲੱਗਾ। ਡਾ. ਦਿਲਵਰ ਸਿੰਘ ਦੇ ਸ਼ਬਦਾਂ ਵਿਚ "ਗੁਰੂ ਨਾਨਕ ਪਾਤਸ਼ਾਹ ਜੀ ਨੇ ਹਿੰਦੂ, ਮੁਸਲਿਮ ਦੋਨਾਂ ਹੀ ਸੱਭਿਆਚਾਰਾਂ ਨੂੰ ਦੇਖ ਲਿਆ ਸੀ। ਆਪ ਇਸ ਤਰ੍ਹਾਂ ਦਾ ਸਮਾਜ ਸਿਰਜਣਾ ਚਾਹੁੰਦੇ ਸਨ ਜੋ ਸਭ ਲਈ ਸਾਂਝਾ ਹੋਵੇ, ਹਲਤ-ਪਲਤ ਵਿਚ ਸਹਾਈ ਹੋਵੇ, ਸਮਾਜ ਵਿਚ ਪਈਆਂ ਵੰਡੀਆਂ ਨੂੰ ਖਤਮ ਕਰੇ, ਜਿਸ ਵਿਚ ਜਾਤ ਦਾ ਆਧਾਰ ਜਨਮ ਨਾ ਹੋ ਕੇ ਗੁਣ ਹੋਣ, ਸਾਰੇ ਹੀ ਸਮਾਜ ਦੀ ਸੇਵਾ ਕਰਨ, ਸੂਤਕ-ਪਾਤਕ ,ਵਹਿਮ-ਭਰਮ ਤੋਂ ਉੱਪਰ ਉੱਠ ਕੇ ਅਸਲ ਪਵਿੱਤਰਤਾ ਹਾਸਲ ਕਰ ਸਕਣ।"[੫] ਗੁਰੂ ਪਾਤਸ਼ਾਹ ਜੀ ਨੇ ਸਮਾਜਿਕ ਭਲਾਈ ਖਾਤਰ ਅਨੇਕਾਂ ਹੀ ਕੀਮਤਾਂ/ਗੁਣਾਂ ਦਾ ਪਸਾਰ ਕੀਤਾ। ਡਾ. ਬਲਕਾਰ ਸਿੰਘ ਅਨੁਸਾਰ "ਨਾਨਕ ਚਿੰਤਨ ਮਾਨਵਤਾ ਲਈ ਅਧਿਆਤਮਿਕ ਖ਼ਜ਼ਾਨਾ ਹੈ, ਕਿਉਂਕਿ ਗੁਰੂ ਨਾਨਕ ਦੇਵ ਜੀ ਨੇ ਜਿਸ ਕਿਸਮ ਦੇ ਮਾਨਵ ਦੀ ਕਲਪਨਾ ਕੀਤੀ ਹੈ ਅਤੇ ਕਲਪਨਾ ਨੂੰ ਸਾਕਾਰ ਕਰਨ ਲਈ ਜਿਹੋ ਜਿਹੀਆਂ ਕੀਮਤਾਂ ਸਿਰਜੀਆਂ ਹਨ ਉਨ੍ਹਾਂ ਨੂੰ ਵਿਸ਼ਵਾਰਥੀ ਸਰੋਕਾਰ ਹੀ ਕਿਹਾ ਜਾ ਸਕਦਾ ਹੈ।"[੬] ਗੁਰੂ ਪਾਤਸ਼ਾਹ ਸਿਧਾਂ-ਜੋਗੀਆਂ ਦੇ ਘਰ ਛੱਡ ਕੇ ਜੰਗਲ ਜਾਂ ਪਹਾੜਾਂ ਵਿਚ ਜਾਣ ਨੂੰ ਵਿਅਰਥ ਦੱਸਦੇ ਹੋਏ ਪੰਡਤਾਂ ਅਤੇ ਬ੍ਰਾਹਮਣਾਂ ਦੁਆਰਾ ਕੀਤੇ ਜਾਂਦੇ ਵਿਅਰਥ ਕਰਮ-ਕਾਂਡਾਂ ਦਾ ਆਪਣੀ ਬਾਣੀ ਵਿਚ ਜ਼ਿਕਰ ਕਰਦੇ ਹਨ। ਉਨ੍ਹਾਂ ਦੁਆਰਾ ਕੀਤੇ ਜਾਂਦੇ ਇਸ ਜ਼ਿਕਰ ਜਾਂ ਖੰਡਨ ਦਾ ਪ੍ਰਯੋਜਨ ਨਿੰਦਿਆ ਨਾ ਹੋ ਕੇ ਲੋਕਾਂ ਨੂੰ ਸੱਚ ਦੇ

ਮਾਰਗ ਵੱਲ ਪ੍ਰੇਰਿਤ ਕਰਨਾ ਅਤੇ ਸਚਿਆਰ ਬਣਾਉਣਾ ਹੈ।

ਗੁਰੂ ਨਾਨਕ ਪਾਤਸ਼ਾਹ ਜੀ ਦੀ ਬਾਣੀ ਵਿਚਾਰਧਾਰਕ ਮੱਤਭੇਦ, ਜਾਤ-ਪਾਤ, ਵੈਰ-ਵਿਰੋਧ, ਦ੍ਵੈਸ਼, ਕਲੇਸ਼, ਰੰਗ ਨਸਲ ਅਤੇ ਵਹਿਮਾਂ-ਭਰਮਾਂ ਜਾਂ ਸਮਾਜਿਕ ਭੂਗੋਲਿਕ ਹੱਦਾਂ ਤੋਂ ਪਰ੍ਹੇ, *'ਸਭਸੈ ਲਏ ਮਿਲਾਇ ਜੀਉ'* ਦਾ ਵਾਤਾਵਰਨ ਸਿਰਜਦੀ ਹੈ ਜੋ ਕਿ ਸਭਿਅਤਾ ਜਾਂ ਸਮਾਜ ਦੇ ਵਿਕਾਸ ਦਾ ਮੂਲ ਆਧਾਰ ਬਿੰਦੂ ਹੈ ਜਿਸ ਵਿਚ ਕੋਈ ਵੀ ਦੁਸ਼ਮਣ ਜਾਂ ਵੈਰੀ ਨਹੀਂ, ਬਲਕਿ *'ਸਗਲ ਸੰਗਿ ਹਮ ਕਉ ਬਨਿ ਆਈ'* ਦਾ ਸਿਧਾਂਤ ਸ਼ਾਮਲ ਹੈ। ਇਸੇ ਵਿਚਾਰ ਦੀ ਪ੍ਰੋੜ੍ਹਤਾ ਕਰਦੇ ਡਾ. ਦੇਵਿੰਦਰ ਸਿੰਘ ਵਿਦਿਆਰਥੀ, 'ਗੋਪੀਚੰਦ ਨਾਰੰਗ' ਦੇ ਹਵਾਲੇ ਨਾਲ ਸਪੱਸ਼ਟ ਕਰਦੇ ਹਨ ਕਿ ਗੁਰੂ ਨਾਨਕ ਜੀ ਨੇ ਇਕ ਐਸੇ ਜਾਤ-ਪਾਤ ਰਹਿਤ ਅਤੇ ਸ਼੍ਰੇਣੀ ਰਹਿਤ ਸਮਾਜ ਦੀ ਸਿਰਜਣਾ ਵੱਲ ਧਿਆਨ ਦਿੱਤਾ ਜਿਸ ਵਿਚ ਕਿ ਲੁੱਟ-ਖਸੁੱਟ ਨਹੀਂ ਸੀ ਤੇ ਸਭ ਨੂੰ ਬਰਾਬਰ ਸਮਝਿਆ ਜਾਂਦਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲੋਕਾਂ ਨੂੰ ਭਰਾਵਾਂ ਵਾਂਗ ਰਹਿਣ ਲਈ ਪ੍ਰੇਰਿਆ।[੭] ਏ.ਸੀ. ਅਰੋੜਾ, 'ਰੋਸ' ਦੇ ਹਵਾਲੇ ਰਾਹੀਂ ਸਪੱਸ਼ਟ ਕਰਦੇ ਹਨ ਕਿ ਇਨਸਾਨ ਜੰਮਦਾ ਆਜ਼ਾਦ ਹੈ, ਜੰਮਣ ਉਪਰੰਤ ਉਹ ਹਰ ਜਗ੍ਹਾ ਆਪਣੇ ਆਪ ਨੂੰ ਜਾਲ ਵਿਚ ਫਸਿਆ ਹੋਇਆ ਪ੍ਰਤੀਤ ਕਰਦਾ ਹੈ ਪ੍ਰੰਤੂ ਸ੍ਰੀ ਗੁਰੂ ਨਾਨਕ ਪਾਤਸ਼ਾਹ ਸਮੇਂ ਤਾਂ ਇਨਸਾਨ ਦਾ ਜੰਮਣਾ ਵੀ ਆਜ਼ਾਦ ਨਹੀਂ ਸੀ, ਉਹ ਫੋਕੀਆਂ ਧਰਮ ਦੀਆਂ ਜ਼ੰਜੀਰਾਂ ਵਿਚ ਫਸਿਆ ਪਿਆ ਸੀ।[੮] ਡਾ. ਜਗਜੀਤ ਸਿੰਘ ਲਿਖਦੇ ਹਨ "(ਸ੍ਰੀ ਗੁਰੂ) ਨਾਨਕ (ਦੇਵ ਜੀ) ਦੀ ਬਾਣੀ ਇਕ ਨਰੋਈ ਸਵੱਸਥ ਸਮਾਜ ਵਿਵਸਥਾ ਦਾ ਨਿਰਮਾਣ ਕਰਦੀ ਹੈ ਜਿਸ ਵਿਚ ਅਮੀਰੀ-ਗ਼ਰੀਬੀ, ਜਾਤ-ਪਾਤ, ਰੰਗ ਨਸਲ ਅਤੇ ਇਸਤਰੀ-ਪੁਰਸ਼ ਦੇ ਛੋਟੇ-ਵੱਡੇ ਹੋਣ ਦੇ ਭਿੰਨ-ਭੇਦ ਨਹੀਂ ਰਹਿੰਦੇ। ਸਭ ਮਨੁੱਖ ਇੱਕੋ ਕਾਦਰ ਦੀ ਘਾੜਤ ਹੋਣ ਕਾਰਨ ਬਰਾਬਰ ਹਨ। ਇਕ ਪਿਤਾ ਦੇ ਪੁੱਤਰ ਹਨ ਅਤੇ ਉਸ ਨੂੰ ਇੱਕੋ ਜਿਹੇ ਲਗਦੇ ਹਨ।"[੯] ਗੁਰੂ ਨਾਨਕ ਪਾਤਸ਼ਾਹ ਸਮਾਜ ਦੀ ਭਲਾਈ ਜਾਂ ਵਿਕਾਸ ਲਈ ਧਰਮ ਨੂੰ ਸਹਾਇਕ ਅਤੇ ਜ਼ਰੂਰੀ ਪੱਖ ਵਜੋਂ ਪੇਸ਼ ਕਰਦੇ ਹਨ ਜਿਸ ਦੀ ਭੂਮਿਕਾ ਨਾਕਾਰਾਤਮਕ ਨਾ ਹੋ ਕੇ ਸਕਾਰਾਤਮਕ ਹੈ। ਗੁਰੂ ਬਾਬੇ (ਸ੍ਰੀ ਗੁਰੂ ਨਾਨਕ ਦੇਵ ਜੀ) ਸਮੇਂ ਧਾਰਮਿਕ ਜਾਂ ਨੈਤਿਕ ਕਦਰਾਂ-ਕੀਮਤਾਂ ਵਿਚ ਬਹੁਤ ਨਿਘਾਰ ਆ ਚੁੱਕਾ ਸੀ ਤੇ ਸਮਾਜ ਵਿਚ ਅਰਾਜਕਤਾ ਫ਼ੈਲੀ ਹੋਈ ਸੀ। ਡਾ. ਬਲਕਾਰ ਸਿੰਘ ਦੇ ਸ਼ਬਦਾਂ ਵਿਚ "ਸਮਾਜ ਵਿਗਿਆਨੀ ਦੁਰਖੀਮ ਸਮਾਜ ਨੂੰ ਧਰਮ ਦੀ ਆਤਮਾ ਦੇ ਤੌਰ 'ਤੇ ਪੇਸ਼ ਕਰਦਾ ਹੈ ਪ੍ਰੰਤੂ ੪ ਸਦੀਆਂ ਪਹਿਲਾਂ ਹੀ ਗੁਰੂ ਪਾਤਸ਼ਾਹ ਜੀ ਵੇਲੇ 'ਕਿਰਤ ਕਰਨ', 'ਨਾਮ ਜਪਣ' ਅਤੇ 'ਵੰਡ ਛਕਣ' ਦੇ ਸਿਧਾਂਤ ਦੁਆਰਾ ਗੁਰੂ ਨਾਨਕ ਪਾਤਸ਼ਾਹ ਜੀ ਦਾ ਸਮਾਜਿਕ ਗੁਰਮਤਿ ਢਾਂਚਾ ਸਾਹਮਣੇ ਆ ਜਾਂਦਾ ਹੈ।"[੧੦] ਡਾ. ਕੇ. ਏ. ਨਿਜ਼ਾਮੀ ਅਨੁਸਾਰ, "ਗੁਰੂ ਨਾਨਕ ਪਾਤਸ਼ਾਹ ਜੀ ਦਾ ਪ੍ਰਚਾਰ ਭਰਾਤਰੀ ਭਾਵ ਵਾਲਾ ਤੇ ਮਨੁੱਖਵਾਦੀ ਸੀ।"[੧੧]

ਸ੍ਰੀ ਗੁਰੂ ਨਾਨਕ ਪਾਤਸ਼ਾਹ ਆਪਣੀ ਬਾਣੀ ਵਿਚ ਸਮਾਜ ਵਿਚ ਪਲ ਰਹੀਆਂ

ਸਮੱਸਿਆਵਾਂ ਨੂੰ ਦ੍ਰਿਸ਼ਟੀਗੋਚਰ ਹੀ ਨਹੀਂ ਕਰਦੇ, ਬਲਕਿ ਇਸ ਦਾ ਸਮਾਧਾਨ ਵੀ ਦਿੰਦੇ ਹਨ। ਉਹ ਮਨੁੱਖ ਨੂੰ ਵਾਧੂ ਦੀਆਂ ਰਸਮਾਂ, ਕਰਮ-ਕਾਂਡਾਂ, ਵਹਿਮਾਂ-ਭਰਮਾਂ ਵਿਚ ਉਲਝਾਉਣ ਨਾਲੋਂ ਧਰਮ ਦਾ ਯਥਾਰਥਕ ਪੱਖ ਪੇਸ਼ ਕਰਦੇ ਹੋਏ ਮਨੁੱਖ ਨੂੰ ਸਮਾਜਿਕ ਜੀਵਨ ਜਿਊਂਦਿਆਂ ਹੀ ਧਰਮ ਨਿਭਾਉਣ ਦੀ ਪ੍ਰੇਰਨਾ ਦਿੰਦੇ ਹਨ। ਗੁਰੂ ਸਾਹਿਬ ਸਮਾਜ ਵਿਚ ਸਥਾਪਿਤ ਹੋ ਚੁੱਕੀਆਂ ਅਨੈਤਿਕ ਕੀਮਤਾਂ ਨੂੰ ਮੁੱਢੋਂ ਨਕਾਰਦੇ ਹੋਏ ਉਸ ਦੇ ਧਾਰਮਿਕ ਬਦਲ ਵਜੋਂ ਸਦਾਚਾਰਕ ਕੀਮਤਾਂ ਸਥਾਪਿਤ ਕਰਦੇ ਹਨ। ਭਾਵੇਂ ਗੁਰੂ ਸਾਹਿਬ ਇਸ ਸੰਸਾਰ ਨੂੰ 'ਸੱਚੇ ਦੀ ਕੋਠੜੀ' ਬਿਆਨਦੇ ਹਨ, ਪ੍ਰੰਤੂ ਕਿਤੇ ਵੀ ਉਹ ਇਸ ਸੰਸਾਰ ਵਿਚ ਲਿਪਤ ਹੋਣ ਦੀ ਗਵਾਹੀ ਨਹੀਂ ਭਰਦੇ ਤਾਂ ਜੋ ਜੀਵ ਸੰਸਾਰ ਵਿਚ ਨਾ ਫਸੇ। ਡਾ. ਹਰਭਜਨ ਸਿੰਘ ਅਨੁਸਾਰ "ਗੁਰੂ ਨਾਨਕ ਸਾਹਿਬ ਮਨੁੱਖ ਦੀਆਂ ਉਨ੍ਹਾਂ ਪ੍ਰਵਿਰਤੀਆਂ ਨੂੰ ਗਹਿਰਾਈ ਤਕ ਜਾਣਦੇ ਹਨ ਜਿਨ੍ਹਾਂ ਦੇ ਕਾਰਨ ਜੀਵ ਅਨਮੋਲ ਮਾਨਵ ਜੀਵਨ ਨੂੰ ਵਿਨਾਸ਼ ਕਰਨ 'ਤੇ ਉਤਾਰੂ ਹੋ ਜਾਂਦਾ ਹੈ। ਮਨੁੱਖ ਦੀ ਵਾਸਤਵਿਕ ਸਮੱਸਿਆ ਜਗਤ ਵਿਚ ਪਦਾਰਥ ਦੀ ਘਾਟ ਜਾਂ ਇਸ ਦੀ ਬਹੁਤਾਤ ਨਹੀਂ, ਸਗੋਂ ਇਸ ਪ੍ਰਤੀ ਅਸੀਮ ਲਾਲਚ ਦੀ ਭਾਵਨਾ ਹੈ ਅਤੇ ਇਸ ਲਾਲਚ ਦੇ ਪ੍ਰਭਾਵ ਵਿਚ ਉਸ ਦਾ ਵਰਤਾਰਾ ਨੀਚਤਾ ਵਾਲਾ ਹੋ ਜਾਂਦਾ ਹੈ। ਪਦਾਰਥਕ ਭੋਗਾਂ ਦੀ ਲਾਲਸਾ ਦਾ ਸ਼ਿਕਾਰ ਹੋ ਕੇ ਉਹ ਠੱਗੀਆਂ ਮਾਰ ਕੇ ਪਰਾਇਆ ਧਨ ਹਥਿਆਉਣ ਲਈ ਯਤਨਸ਼ੀਲ ਹੈ। ਝੂਠੀ ਪ੍ਰਭੂਸੱਤਾ ਲਈ ਪਰਾਈ ਨਿੰਦਾ ਕਰ ਕੇ ਅਤੇ ਕ੍ਰੋਧ ਵਿਚ ਚੰਡਾਲ ਹੋ ਕੇ ਉਹ ਆਪਣੀਆਂ ਮਾਨਵੀ ਸਿਫ਼ਤਾਂ ਤੋਂ ਵੰਚਿਤ ਹੋ ਰਿਹਾ ਹੈ ਜਿਸ ਦਾ ਅੰਤਿਮ ਸਿੱਟਾ ਮਾਨਵਤਾ ਲਈ ਅਲਾਭਕਾਰੀ ਹੈ।"[੧੨] ਸਮਾਜਿਕ ਸਮੱਸਿਆਵਾਂ ਨੂੰ ਦੂਰ ਕਰਨ ਲਈ ਸਭ ਤੋਂ ਪਹਿਲਾਂ ਇਨ੍ਹਾਂ ਦੀ ਡੂੰਘੀ ਜਾਣਕਾਰੀ ਹੋਣੀ ਜਰੂਰੀ ਹੈ। ਸਚਾਈ ਨੂੰ ਕਿਸ ਤਰ੍ਹਾਂ ਸਥਾਪਿਤ ਕੀਤਾ ਜਾਵੇ? ਗੁਰੂ ਨਾਨਕ ਪਾਤਸ਼ਾਹ ਜਪੁਜੀ ਸਾਹਿਬ ਦੇ ਅਰੰਭ ਵਿਚ ਹੀ ਮਨੁੱਖ ਨੂੰ ਸਚਿਆਰ ਬਣਨ ਸੰਬੰਧੀ ਪ੍ਰਸ਼ਨ ਕਰਦਿਆਂ ਇਸ ਦਾ ਉੱਤਰ ਵੀ ਦਿੰਦੇ ਹਨ— *'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ'* ਸ੍ਰੀ ਐਨ. ਮੁਥੂ. ਮੋਹਨ, 'ਮੈਸੀ' ਦੇ ਸ਼ਬਦ ਬਿਆਨਦੇ ਹਨ ਕਿ "ਗੁਰੂ ਨਾਨਕ ਦੇਵ ਜੀ ਦੇ ਮਾਰਗ ਦੀ ਸਭ ਤੋਂ ਮੁੱਢਲੀ ਜ਼ਰੂਰਤ ਜੋ ਕਿ ਉਨ੍ਹਾਂ ਜਪੁਜੀ ਸਾਹਿਬ ਵਿਚ ਬਿਆਨੀ ਹੈ ਭਾਵ ਪ੍ਰਸ਼ਨ ਕੀਤਾ ਹੈ ਜੋ ਕਿ ਬਹੁਤ ਹੀ ਮਹੱਤਵਪੂਰਨ ਹੈ ਕਿ ਅਸੀਂ ਸਚਿਆਰ ਕਿਵੇਂ ਬਣ ਸਕਦੇ ਹਾਂ? ਕੂੜ ਦੀ ਕੰਧ ਕਿਵੇਂ ਟੁੱਟ ਸਕਦੀ ਹੈ?"[੧੩] ਗੁਰੂ ਨਾਨਕ ਪਾਤਸ਼ਾਹ ਜੀ ਦੀ ਉੱਤਮ ਬਾਣੀ ਨੂੰ ਵਿਚਾਰਨਾ ਅਤੇ ਹਿਰਦਿਆਂ ਵਿਚ ਵਸਾਉਣਾ ਬਹੁਤ ਜ਼ਰੂਰੀ ਹੈ, ਕਿਉਂਕਿ ਅੱਜਕਲ੍ਹ ਸਮਾਜ ਵਿਚ ਕੂੜ ਦਾ ਪਸਾਰਾ ਫੈਲਿਆ ਹੋਇਆ ਹੈ। ਹਰ ਇਕ ਇਨਸਾਨ ਮਾਇਕੀ ਖਿੱਚੋਤਾਣ, ਝੂਠ-ਫਰੇਬ ਤੇ ਪਾਖੰਡ ਵਿਚ ਫਸਿਆ ਹੋਇਆ ਹੈ। ਹਿੰਸਾ, ਦੁਚਿੱਤੀ, ਨਕਾਰਾਪਣ, ਵਹਿਮਾਂ-ਭਰਮਾਂ, ਅਡੰਬਰਾਂ ਦੀ ਸਥਾਪਤੀ ਹੋ ਰਹੀ ਹੈ। ਧਰਮ ਦਾ ਉਪਯੋਗ ਜਿੱਥੇ ਸਮਾਜ ਸੁਧਾਰ ਹਿੱਤ ਹੋਣਾ ਚਾਹੀਦਾ ਸੀ, ਉੱਥੇ ਇਸ ਦਾ ਜ਼ਿਆਦਾਤਰ

ਉਪਯੋਗ ਭਰਾਮਾਰੂ ਜੰਗ ਜਾਂ ਨਿੱਜੀ ਹਿੱਤਾਂ ਖਾਤਰ ਹੀ ਹੋ ਰਿਹਾ ਹੈ। ਗੁਰੂ ਨਾਨਕ ਪਾਤਸ਼ਾਹ ਨੇ ਆਪਣੀ ਬਾਣੀ ਵਿਚ ਉਸ ਸਮੇਂ ਸਮਾਜ ਵਿਚ ਫੈਲੀਆਂ ਅਨੇਕਾਂ ਕੁਰੀਤੀਆਂ, ਕਰਮ-ਕਾਂਡਾਂ, ਪਾਖੰਡਾਂ ਜਾਂ ਵਹਿਮਾਂ-ਭਰਮਾਂ ਦਾ ਜ਼ਿਕਰ ਕੀਤਾ ਹੈ। ਜੀਵਨ ਦੇ ਮੁੱਢਲੇ ਸਾਲਾਂ ਵਿਚ ਜਨੇਊ[੧੪] ਦੀ ਰਸਮ ਨੂੰ ਆਪ ਜੀ ਨੇ ਅਸਵੀਕਾਰ ਕਰ ਕੇ ਉਸ ਦੀ ਅਸਲੀਅਤ ਨੂੰ ਬਿਆਨਿਆ ਕਿਉਂਕਿ ਇਸ ਰਸਮ ਦੁਆਰਾ ਸਮਾਜ ਵਿਚ ਅਸਮਾਨਤਾ ਫ਼ੈਲ ਰਹੀ ਸੀ। ਮਨੂ ਦੇ ਧਰਮ ਸ਼ਾਸਤਰ ਅਨੁਸਾਰ ਹਰੇਕ ਵਰਨ ਲਈ ਅਲਗ ਜਨੇਊ, ਸ਼ੂਦਰ ਲਈ ਇਸ ਦਾ ਅਧਿਕਾਰ ਹੀ ਨਹੀਂ, ਜਿਸ ਨੂੰ ਪੁੱਤਰ ਹੀ ਪਹਿਨ ਸਕਦਾ ਹੈ ਇਸਤਰੀ ਨਹੀਂ, ਪ੍ਰੰਤੂ ਆਪ ਜੀ ਨੇ ਕਪਾਹ ਵਾਲੇ ਜਨੇਊ ਨੂੰ ਅਸਵੀਕਾਰ ਕੀਤਾ ਜੋ ਕਿ ਨਾ ਹੀ ਸਦੀਵੀ ਹੈ ਤੇ ਨਾ ਹੀ ਆਤਮਕ। ਇਹ ਪਹਿਲੀ ਚੋਟ ਸੀ ਜੋ ਗੁਰੂ ਪਾਤਸ਼ਾਹ ਵੱਲੋਂ ਕਰਮ-ਕਾਂਡਾਂ ਖ਼ਿਲਾਫ ਮਾਰੀ ਗਈ। ਗੁਰੂ ਜੀ ਅਨੁਸਾਰ ਜਨੇਊ ਅਜਿਹਾ ਹੋਵੇ ਜੋ ਹਮੇਸ਼ਾ ਨਾਲ ਹੀ ਨਿਭੇ, ਜੋ ਕਿ ਸ਼ੁਭ ਗੁਣਾਂ ਨਾਲ ਭਰਪੂਰ ਹੋਵੇ *'ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥ ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥'* ਸਮਾਜ ਵਿਚ ਜਾਤ-ਪਾਤ ਦੀ ਬੁਰਾਈ ਵੀ ਬਹੁਤ ਭਿਆਨਕ ਰੂਪ ਵਿਚ ਫੈਲੀ ਹੋਈ ਸੀ। ਗੁਰੂ ਸਾਹਿਬ ਆਪਣੀ ਬਾਣੀ ਵਿਚ ਇਸ ਬਾਰੇ ਸਪੱਸ਼ਟ ਕਰਦੇ ਹਨ ਕਿ ਵਰਨ ਵੰਡ ਕਾਰਨ ਉੱਚੀਆਂ ਜਾਤਾਂ ਵਾਲੇ ਲੋਕ ਹੋਰ ਦੂਜੀਆਂ ਜਾਤਾਂ ਦੇ ਨਾਲ ਅਣਮਨੁੱਖੀ ਵਿਵਹਾਰ ਕਰਦੇ ਸਨ, ਪ੍ਰੰਤੂ ਗੁਰੂ ਨਾਨਕ ਪਾਤਸ਼ਾਹ ਇਸ ਨੂੰ ਚੰਗੇ ਕਰਮਾਂ 'ਤੇ ਆਧਾਰਿਤ ਕਰ ਕੇ ਪੇਸ਼ ਕਰਦੇ ਹਨ *'ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ'* ਗੁਰੂ ਪਾਤਸ਼ਾਹ ਆਪਣੇ ਆਪ ਨੂੰ ਉਨ੍ਹਾਂ ਨਾਲ ਖੜਾ ਰੱਖਣ ਵਿਚ ਖੁਸ਼ੀ ਮਹਿਸੂਸ ਕਰਦੇ ਹਨ ਜੋ ਸਮਾਜ ਵਿਚ ਲਿਤਾੜੇ ਗਏ ਹਨ ਜਾਂ ਜਿਨ੍ਹਾਂ ਨੂੰ ਨੀਚ ਕਿਹਾ ਜਾਂਦਾ ਸੀ। ਜਾਤਿ ਜਾਂ ਉੱਚੇ ਨਾਮ ਦਾ ਹੰਕਾਰ ਵਿਅਰਥ ਹੈ। ਅਸਲ ਵਿਚ ਸਾਰੇ ਜੀਵ ਇੱਕੋ ਜੋਤ ਤੋਂ ਪੈਦਾ ਹੋਏ ਹਨ *'ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥'* ਇਨ੍ਹਾਂ ਜਾਤਾਂ ਪਾਤਾਂ ਵਿਚ ਫਸਣ ਨਾਲੋਂ ਉਸ ਅਸਲ ਜੋਤ ਬਾਰੇ ਪਹਿਚਾਣ ਕਰਨੀ ਚਾਹੀਦੀ ਹੈ ਤਾਂ ਜੋ ਅਸਲ ਮਕਸਦ/ਸੱਚ ਬਾਰੇ ਜਾਣਿਆ ਜਾ ਸਕੇ—
*'ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ'*

ਸਮਾਜ ਦੀ ਸਥਾਪਤੀ ਜਾਂ ਇਸ ਦੇ ਵਿਕਾਸ ਲਈ ਇਸਤਰੀ ਦਾ ਵੀ ਬਹੁਤ ਮਹੱਤਵਪੂਰਨ ਯੋਗਦਾਨ ਹੈ ਭਾਵੇਂ ਅੱਜ ਵੀ ਇਸਤਰੀ ਦੀ ਹਾਲਤ ਵਿਚ ਪੂਰਨ ਸੁਧਾਰ ਨਹੀਂ ਹੋਇਆ, ਪ੍ਰੰਤੂ ਗੁਰੂ ਪਾਤਸ਼ਾਹ ਨੇ ਇਸਤਰੀ ਦੀ ਵਡਿਆਈ ਕਰਦਿਆਂ ਇਸ ਨੂੰ ਨਿੰਦਣ ਤੋਂ ਵਰਜਿਆ—*'ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ'*

ਸਮਾਜ ਦੀ ਤਰੱਕੀ ਲਈ ਰਾਜਸੀ ਤਾਕਤ ਵੀ ਬੜਾ ਗੰਭੀਰ ਮਸਲਾ ਹੈ ਜਿਸ ਦੁਆਰਾ ਮਨੁੱਖੀ ਅਜ਼ਾਦੀ, ਨਿਆਂ, ਆਪਸੀ ਪ੍ਰੇਮ, ਸ਼ਾਂਤੀ ਦੀ ਸਥਾਪਤੀ ਹੋ ਸਕਦੀ ਹੈ। ਗੁਰੂ ਨਾਨਕ ਪਾਤਸ਼ਾਹ ਸਮੇਂ ਉਦੋਂ ਦੀ ਰਾਜਸੀ ਸੱਤਾ ਘੋਰ ਅਨਿਆਈ ਹੋਣ

ਕਾਰਨ ਸਮਾਜ ਵਿਚ ਅਨਿਆਂ, ਬੇਈਮਾਨੀ, ਅਸ਼ਾਂਤੀ ਦਾ ਬੋਲਬਾਲਾ ਸੀ। ਰਾਜੇ ਹੀ ਪਰਜਾ ਦਾ ਖ਼ੂਨ ਪੀਣ ਲੱਗੇ ਹੋਏ ਸਨ *'ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨਿ੍ ਬੈਠੇ ਸੁਤੇ ॥'* ਗੁਰੂ ਨਾਨਕ ਪਾਤਸ਼ਾਹ ਅਨੁਸਾਰ ਤਖਤ ਜਾਂ ਰਾਜਗੱਦੀ 'ਤੇ ਉਸ ਨੂੰ ਹੀ ਬਿਰਾਜਮਾਨ ਹੋਣਾ ਚਾਹੀਦਾ ਹੈ ਜੋ ਗੁਣਾਂ ਨਾਲ ਭਰਪੂਰ ਹੋਵੇ *'ਤਖਤਿ ਬਹੈ ਤਖਤੈ ਕੀ ਲਾਇਕ ॥'* ਅੱਜਕਲ੍ਹ ਸਮਾਜ ਵਿਚ ਕੋਈ ਵੀ ਮੌਜੂਦਾ ਸਰਕਾਰ ਅੱਗੇ ਸੱਚ ਕਹਿਣ ਦਾ ਹੀਆ ਨਹੀਂ ਕਰਦਾ, ਪਰ ਸੱਚ ਦੀ ਮੂਰਤ ਵੱਲੋਂ ਬਾਬਰ ਨੂੰ ਜਾਬਰ ਕਹਿਣਾ ਅਜੋਕੇ ਧਾਰਮਿਕ ਆਗੂਆਂ ਨੂੰ ਸੇਧ ਹੈ।

ਸਮਾਜ ਦੇ ਵਿਕਾਸ ਵਿਚ ਅਨੇਕਾਂ ਭੈੜੀਆਂ ਵਾਦੀਆਂ ਹਨ। ਲੋਭ, ਠੱਗੀ, ਪਰਾਈ ਨਿੰਦਿਆ, ਕ੍ਰੋਧ, ਝੂਠ ਆਦਿ ਕਾਰਨ ਸਮਾਜ ਵਿਚ ਹਿਤੈਸ਼ੀਪਣ/ਭਰਾਤਰੀਭਾਵ ਗਾਇਬ ਹੋਣ ਕਾਰਨ ਮਨੁੱਖ ਦੀ ਬਿਰਤੀ ਚੰਡਾਲ ਵਰਗੀ ਬਣ ਜਾਂਦੀ ਹੈ। ਮਾੜੀ ਬੁੱਧੀ, ਦਇਆਹੀਣਤਾ, ਪਰਾਈ ਨਿੰਦਿਆ ਤੇ ਕ੍ਰੋਧ ਚੰਡਾਲ ਦਾ ਰੂਪ ਹੀ ਹੈ *'ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ'* ਸੂਤਕ ਪਾਤਕ ਹੋਰ ਕੁਝ ਨਹੀਂ, ਬਲਕਿ ਇਹ ਲੋਭ ਹੀ ਹੈ, ਅੱਖਾਂ ਦੁਆਰਾ ਗ਼ਲਤ ਦੇਖਣਾ, ਕੰਨਾਂ ਦੁਆਰਾ ਮਾੜਾ ਸੁਣਨਾ ਅਸਲ ਸੂਤਕ ਹੈ *'ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ॥ ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ॥'* ਗੁਰੂ ਨਾਨਕ ਪਾਤਸ਼ਾਹ ਜੀ ਅਨੁਸਾਰ ਧਨ ਦੇ ਲਾਲਚ ਕਰਕੇ ਲੋਕਾਈ ਬਹੁਤ ਖੁਆਰ ਹੁੰਦੀ ਹੈ, ਦੂਸਰਾ ਇਹ ਧਨ ਜਾਂ ਮਾਇਆ ਪਾਪਾਂ ਤੋਂ ਬਿਨਾ ਇਕੱਠੀ ਨਹੀਂ ਹੁੰਦੀ। ਇਸ ਲਈ ਸਾਫ-ਸੁਥਰੇ ਸਮਾਜ ਦੀ ਸਥਾਪਤੀ ਹਿੱਤ ਹਰੇਕ ਜੀਵ ਨੂੰ ਪਦਾਰਥਵਾਦ ਤੋਂ ਉੱਪਰ ਉੱਠ ਕੇ ਲੋਭ ਨੂੰ ਸਮਾਪਤ ਕਰਨਾ ਪਵੇਗਾ। ਜਿੰਨੇ ਵੀ ਅਉਗਣ ਹਨ ਉਹ ਫੰਦੇ (ਫਾਹੇ) ਦੀ ਤਰ੍ਹਾਂ ਹਨ ਜਿਨ੍ਹਾਂ ਨੂੰ ਗੁਣਾਂ ਦੁਆਰਾ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ *'ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥ ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ ॥'* ਸਾਨੂੰ ਆਪਣਾ ਕਿਰਦਾਰ ਸੁਧਾਰਣਾ ਪਵੇਗਾ ਸਿਰਫ ਗੱਲਾਂ ਰਾਹੀਂ ਚੰਗਾ ਬਣਨ ਦਾ ਕੋਈ ਫਾਇਦਾ ਨਹੀਂ। ਭਲਾ ਹੀਰੇ ਵਰਗੇ ਜਨਮ ਨੂੰ ਕਉਡੀਆਂ ਬਦਲੇ ਗਵਾਉਣ ਦਾ ਕੀ ਫਾਇਦਾ? ਸਾਨੂੰ ਪਖੰਡਾਂ ਨੂੰ ਛੱਡ ਕੇ ਨਾਮ ਦਾ ਲੜ ਫੜ ਕੇ ਇਸ ਭਉਜਲ ਰੂਪੀ ਸੰਸਾਰ ਤੋਂ ਤਰਣਾ ਚਾਹੀਦਾ ਹੈ *'ਛੋਡੀਲੇ ਪਾਖੰਡਾ ॥ ਨਾਮਿ ਲਇਐ ਜਾਹਿ ਤਰੰਦਾ ॥'* ਕਿਉਂਕਿ ਸੱਚ ਨੇ ਹੀ ਸਾਥ ਦੇਣਾ ਹੈ। ਗੁਰੂ ਸਾਹਿਬ ਸਮਾਜ ਨੂੰ ਉੱਚਾ ਚੁੱਕਣ ਹਿੱਤ ਸੇਧ ਦਿੰਦੇ ਹਨ ਕਿ ਸਭ ਤੋਂ ਉੱਪਰ ਸੱਚਾ ਆਚਰਨ ਹੈ ਬਾਕੀ ਸਭ ਉਸ ਤੋਂ ਥੱਲੇ *'ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ'* ਨਿਮਰਤਾ, ਸੰਤੋਖ, ਧੀਰਜ ਵਰਗੇ ਗੁਣ ਸਮਾਜ ਲਈ ਅਤਿ ਜ਼ਰੂਰੀ ਹਨ। ਸਾਨੂੰ ਗੁਰੂ ਨਾਨਕ ਪਾਤਸ਼ਾਹ ਦੀ ਬਾਣੀ ਤੋਂ ਸੇਧ ਲੈਣੀ ਚਾਹੀਦੀ ਹੈ। ਕਿੰਨੀ ਨਿਮਰਤਾ ਹੈ, ਜੋ ਐਨੇ ਉੱਚੇ ਹੋਣ ਦੇ ਬਾਵਜੂਦ ਆਪਣੇ ਲਈ ਨੀਚ, ਢਾਡੀ, ਵਿਚਾਰਾ ਆਦਿ ਸ਼ਬਦਾਂ ਦੀ ਵਰਤੋਂ ਕਰ ਰਹੇ ਹਨ *'ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ'* ਜਾਂ *'ਨਾਨਕੁ*

*ਵੇਚਾਰਾ ਕਿਆ ਕਹੈ॥ ਸਭੁ ਲੋਕੁ ਸਲਾਹੇ ਏਕਸੈ ॥'* ਦੂਸਰੇ ਪਾਸੇ ਅਸੀਂ ਗੁਣਾਂ ਤੋਂ ਹੀਣ ਹੋਣ ਦੇ ਬਾਵਜੂਦ ਹਉਮੈਂ ਹੰਕਾਰ ਦੇ ਗੇੜੇ ਵਿਚ ਪਏ ਰਹਿੰਦੇ ਹਾਂ। ਨਾਮ ਜਪਣ ਵਰਗੇ ਭਲੇ ਮਾਰਗ ਨੂੰ ਛੱਡ ਕੇ ਨਸ਼ਿਆਂ ਵਿਚ ਗਰਕ ਹੋ ਕੇ ਵਿਕਾਰ ਖਟ ਰਹੇ ਹਾਂ। ਜਦਕਿ ਇਹ ਵੀ ਪਤਾ ਹੈ ਕਿ ਆਪਣਾ ਬੀਜਣਾ ਹੀ ਵੱਢਣਾ ਪੈਣਾ ਹੈ *'ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ॥'* ਸਮਾਜ ਵਿਚ ਸਾਨੂੰ ਮੰਦੇ ਕੰਮਾਂ ਨੂੰ ਛੱਡ ਕੇ ਨੇਕ ਕੰਮ ਕਰਨੇ ਚਾਹੀਦੇ ਹਨ, ਕਿਉਂਕਿ ਮੰਦੇ ਕੰਮਾਂ ਦਾ ਫਲ ਸਾਨੂੰ ਹੀ ਭੁਗਤਣਾ ਪੈਣਾ ਹੈ *'ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ'* ਅਸੀਂ ਕਦੇ ਆਪਣੇ ਆਪ ਦਾ ਆਤਮ ਚਿੰਤਨ ਹੀ ਨਹੀਂ ਕਰਦੇ। ਜੇਕਰ ਅਸੀਂ ਅਜਿਹਾ ਕਰਾਂਗੇ ਤਾਂ ਪਰਮਾਤਮਾ ਦਾ ਹੀ ਰੂਪ ਬਣ ਜਾਵਾਂਗੇ *'ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ'* ਸਚ ਨੂੰ ਤਾਂ ਹੀ ਜਾਣ ਸਕਾਂਗੇ ਜੇ ਹਿਰਦਾ ਪਵਿੱਤਰ ਹੋਵੇਗਾ *'ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥ ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ॥'* ਪਰਾਏ ਹੱਕ 'ਤੇ ਨਜ਼ਰ ਨਾ ਰੱਖ ਕੇ ਕਿਰਤ ਅਤੇ ਦਸਵੰਧ ਦੁਆਰਾ ਅਸਲ ਰਾਹ ਪਛਾਣ ਸਕਾਂਗੇ *'ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ ॥'* ਇਸ ਤਰ੍ਹਾਂ ਦੀ ਕਮਾਈ ਕਰਨ ਲਈ ਕਿਰਸਾਨ ਵਰਗੇ ਗੁਣਾਂ ਦੀ ਲੋੜ ਹੈ *'ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥ ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥'*

ਸਮਾਜ ਦੇ ਵਿਕਾਸ ਲਈ ਬੋਲੀ ਵੀ ਬੜਾ ਮਹੱਤਵਪੂਰਨ ਅੰਗ ਹੈ, ਕਿਉਂਕਿ ਇਸ ਦੀ ਵਰਤੋਂ ਦੁਆਰਾ ਇਨਸਾਨ ਗੰਵਾਰ ਵੀ ਬਣ ਸਕਦਾ ਹੈ ਅਤੇ ਗੁਣਵਾਨ ਵੀ। ਇਨਸਾਨ ਦੀ ਬੋਲੀ ਦਾ ਮਿੱਠਾ ਹੋਣਾ ਸਮਾਜ ਦੀ ਪ੍ਰਗਤੀ ਲਈ ਬਹੁਤ ਜ਼ਰੂਰੀ ਹੈ, ਇਹ ਗੁਣਾਂ ਵਿੱਚੋਂ ਉੱਤਮ ਗੁਣ ਹੈ *'ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ'* ਸਾਨੂੰ ਸਮਾਜ ਵਿਚ ਕਿਸੇ ਨੂੰ ਵੀ ਮੰਦਾ ਨਹੀਂ ਬੋਲਣਾ ਚਾਹੀਦਾ *'ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ'* ਉਹ ਹੀ ਬੋਲ ਬੋਲਣੇ ਚਾਹੀਦੇ ਹਨ ਜਿਸ ਦੁਆਰਾ ਸਾਡੀ ਇੱਜ਼ਤ ਵਿਚ ਵਾਧਾ ਹੋਵੇ। ਹਉਮੈਂ-ਹੰਕਾਰ ਦੀ ਨਿਵਿਰਤੀ ਲਈ ਗੁਰੂ ਬਾਬੇ ਦੀ ਬਾਣੀ ਤੋਂ ਸਿੱਖਿਆ ਲੈਣੀ ਚਾਹੀਦੀ ਹੈ ਅਤੇ ਆਪਣੇ ਆਪ ਨੂੰ ਨੀਵਾਂ ਸਮਝ ਕੇ ਦੂਜਿਆਂ ਦਾ ਸਤਿਕਾਰ ਕਰਨਾ ਚਾਹੀਦਾ ਹੈ। ਸਮਾਜ ਦੀ ਬਿਹਤਰੀ ਲਈ ਸਾਨੂੰ ਮੇਰ-ਤੇਰ, ਵੈਰ-ਵਿਰੋਧ ਅਤੇ ਅਵਗੁਣਾਂ ਨੂੰ ਛੱਡ ਕੇ ਗੁਣਾਂ ਦੀ ਸਾਂਝ ਕਰਨੀ ਚਾਹੀਦੀ ਹੈ— *'ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ'*

ਗੁਰੂ ਨਾਨਕ ਪਾਤਸ਼ਾਹ ਜੀ ਦੇ wisdom ਵਿਚ ਸਿਰਫ ਸੱਚ ਰੂਪੀ ਵਾਹਿਗੁਰੂ ਹੀ ਸਮੋਏ ਹੋਏ ਸਨ ਇਸੇ ਕਾਰਨ ਉਹ ਦਵੈਸ਼ ਤੋਂ ਪਰ੍ਹੇ ਸਨ ਅਤੇ ਸਹਿਜੇ ਹੀ ਠੱਗਾਂ, ਰਾਖਸ਼ਾਂ ਜਾਂ ਚੋਰਾਂ ਕੋਲ ਜਾਂਦੇ ਰਹੇ ਅਤੇ ਉਨ੍ਹਾਂ ਨੂੰ ਸੱਚ ਦਾ ਮਾਰਗ ਦਿਖਾਉਂਦੇ ਰਹੇ। ਗੁਰੂ ਸਾਹਿਬ ਨੇ ਸੰਵਾਦ ਦੇ ਉੱਚਤਮ ਤਰੀਕੇ ਰਾਹੀਂ ਉਨ੍ਹਾਂ ਦਾ ਹਿਰਦਾ ਹੀ ਬਦਲ ਦਿੱਤਾ ਜਿਸ ਵਿਚ ਸਤ, ਸੰਤੋਖ, ਨਿਮਰਤਾ, ਪਿਆਰ ਵਰਗੇ ਗੁਣ ਸਮਾ ਗਏ। ਜੇਕਰ ਅਸੀਂ

ਅੱਜਕਲ੍ਹ ਦਾ ਮਹੌਲ ਦੇਖੀਏ ਤਾਂ ਸੰਵਾਦ ਬਾਅਦ ਵਿਚ ਹੁੰਦਾ ਹੈ ਪ੍ਰੰਤੂ ਵਿਵਾਦ ਦੀ ਸ਼ੁਰੂਆਤ ਪਹਿਲਾਂ ਹੀ ਹੋ ਜਾਂਦੀ ਹੈ।

ਸਮਾਜ ਦੀ ਭਲਾਈ ਲਈ ਵਿੱਦਿਆ ਦਾ ਬੜਾ ਮਹੱਤਵਪੂਰਨ ਯੋਗਦਾਨ ਹੈ। ਪ੍ਰੰਤੂ ਇਹੀ ਵਿੱਦਿਆ ਜੇਕਰ ਸਾਡਾ ਹੰਕਾਰ ਬਣ ਜਾਵੇ ਤਾਂ ਇਸ ਤੋਂ ਖ਼ਤਰਨਾਕ ਕੁਝ ਵੀ ਨਹੀਂ। ਪੜ੍ਹ-ਪੜ੍ਹ ਕੇ ਹੰਕਾਰ ਵਿਚ ਭਰੇ ਰਹਿਣ ਦਾ ਕੋਈ ਫਾਇਦਾ ਨਹੀਂ *'ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ'* ਜੇਕਰ ਵਿੱਦਿਆ ਦਾ ਉਪਯੋਗ ਪਰਉਪਕਾਰ ਹਿੱਤ ਕੀਤਾ ਜਾਵੇ ਤਾਂ ਭਲਾ ਹੈ *'ਵਿਦਿਆ ਵੀਚਾਰੀ ਤਾਂ ਪਰਉਪਕਾਰੀ'* ਹਉਮੈਂ ਤਾਂ ਕਿਸੇ ਵੀ ਚੀਜ਼ ਦੀ ਮਾੜੀ ਹੈ ਜਿਸ ਕਾਰਨ ਬੰਧਨ ਪੈਂਦੇ ਹਨ। ਇਸ ਨੂੰ ਬੁੱਝਣ ਤੋਂ ਬਿਨਾ ਪਰਮਾਤਮਾ ਦਾ ਦਰ ਕਦੇ ਨਹੀਂ ਸੁੱਝ ਸਕਦਾ *'ਹਉਮੈ ਬੂਝੈ ਤਾ ਦਰੁ ਸੂਝੈ ॥ ਗਿਆਨ ਵਿਹੂਣਾ ਕਥਿ ਕਥਿ ਲੂਝੈ ॥'* ਗੁਰੂ ਨਾਨਕ ਪਾਤਸ਼ਾਹ ਅਨੁਸਾਰ ਹਰੇਕ ਧਰਮ ਦਾ ਅਨੁਆਈ ਸੱਚ ਦੇ ਮਾਰਗ 'ਤੇ ਚੱਲੇ। ਆਪ ਜੀ ਜਿੱਥੇ ਬ੍ਰਾਹਮਣ ਨੂੰ ਬ੍ਰਹਮ ਵਿਚਾਰਨ ਦੀ ਸੇਧ ਦਿੰਦੇ ਹਨ, ਉੱਥੇ ਕਾਜ਼ੀ ਨੂੰ ਰਿਸ਼ਵਤ ਨਾ ਲੈ ਕੇ ਸੱਚਾ ਨਿਆਂ ਕਰਨ ਦੀ ਨਸੀਹਤ ਵੀ ਦਿੰਦੇ ਹਨ। ਜੋਗੀ ਨੂੰ ਵੀ ਅਸਲ ਮਾਰਗ ਦਿਖਾਉਂਦੇ ਹਨ *'ਸੋ ਜੋਗੀ ਜੋ ਜੁਗਤਿ ਪਛਾਣੈ ॥ ਗੁਰ ਪਰਸਾਦੀ ਏਕੋ ਜਾਣੈ ॥'* ਗੁਰੂ ਨਾਨਕ ਪਾਤਸ਼ਾਹ ਇਸ ਜਗ ਦੀ ਤੁਲਨਾ ਜੁਆਰੀ ਨਾਲ ਕਰਦੇ ਹੋਏ ਮਨੁੱਖ ਨੂੰ ਇਸ ਜੂਏ ਰੂਪੀ ਸੰਸਾਰ ਵਿਚ ਆ ਕੇ ਜਿੱਤਣ ਦੀ ਨਸੀਹਤ ਦਿੰਦੇ ਹਨ। ਸਾਡੇ ਮਨ ਵਿਚ ਦਇਆ, ਸੀਲ, ਸੰਤੋਖ, ਸੰਜਮ ਵਰਗੇ ਸ਼ੁਭ ਗੁਣ ਹੋਣ *'ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥'* ਇਨ੍ਹਾਂ ਗੁਣਾਂ ਦੀ ਅਣਹੋਂਦ ਕਾਰਨ ਹੀ ਸਾਰਾ ਸੰਸਾਰ ਰੋਗੀ ਬਣਿਆ ਪਿਆ ਹੈ *'ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ'* ਇਸ ਲਈ ਭਰਮਾਂ ਨੂੰ ਨਾਸ਼ ਕਰ ਕੇ ਗਿਆਨ ਦੇ ਚਾਨਣ ਦੀ ਲੋੜ ਹੈ।

ਪੁਰਾਣੇ ਸਮੇਂ ਵਿਚ ਇਹ ਖਿਆਲ ਪ੍ਰਚਲਿਤ ਸੀ ਕਿ ਤਪ ਕਰ ਕੇ, ਜੰਗਲ ਵਿਚ ਜਾ ਕੇ ਹੀ ਪ੍ਰਮਾਰਥ ਪ੍ਰਾਪਤੀ ਹੋ ਸਕਦੀ ਹੈ, ਪ੍ਰੰਤੂ ਗੁਰੂ ਨਾਨਕ ਪਾਤਸ਼ਾਹ ਜੀ ਨੇ ਤਨ ਨੂੰ ਕਸ਼ਟ ਦੇਣ ਤੋਂ ਵਰਜਿਆ ਅਤੇ ਗ੍ਰਿਹਸਥ ਮਾਰਗ 'ਤੇ ਚੱਲਣ ਦੀ ਸੇਧ ਦਿੱਤੀ। ਗੁਰੂ ਨਾਨਕ ਪਾਤਸ਼ਾਹ ਜੀ ਦਾ ਮਾਰਗ ਮਨੁੱਖ ਲਈ ਸਮਾਜ ਵਿਚ ਰਹਿ ਕੇ ਕੰਮ-ਕਾਰ ਕਰਦੇ ਹੋਏ ਹੀ ਪ੍ਰਮਾਰਥ ਪ੍ਰਾਪਤੀ ਦਾ ਮਾਰਗ ਹੈ। ਧੰਨ ਹਨ ਗੁਰੂ ਪਾਤਸ਼ਾਹ, ਜਿਨ੍ਹਾਂ ਸਾਨੂੰ 'ਕਿਰਤ ਕਰੋ', 'ਨਾਮ ਜਪੋ' ਅਤੇ 'ਵੰਡ ਛਕੋ' ਦਾ ਸੁਨਹਿਰਾ ਅਸੂਲ ਦਿੱਤਾ।

ਉਪਰੋਕਤ ਵਿਚਾਰਾਂ ਤੋਂ ਸਪਸ਼ਟ ਹੈ ਕਿ ਸਮਾਜ ਦੀ ਇੱਕਜੁਟਤਾ/ਵਿਕਾਸ/ਭਲਾਈ ਲਈ ਸਾਨੂੰ ਗੁਰੂ ਨਾਨਕ ਪਾਤਸ਼ਾਹ ਜੀ ਵੱਲੋਂ ਬਖਸ਼ੇ ਬਚਨਾਂ ਤੋਂ ਸੇਧ ਲੈਣੀ ਚਾਹੀਦੀ ਹੈ ਤਾਂ ਜੋ ਸਮਾਜ ਵਿਚ ਆਈਆਂ ਗਿਰਾਵਟਾਂ ਨੂੰ ਖ਼ਤਮ ਕਰ ਕੇ ਇਸ ਵਿਚ ਉੱਚ ਕੀਮਤਾਂ/ਗੁਣਾਂ ਨੂੰ ਸਮੋਇਆ ਜਾ ਸਕੇ। ਗੁਰੂ ਬਾਬੇ ਨੇ ਮਨੁੱਖ ਨੂੰ ਧਰਤੀ ਦਾ ਸਰਦਾਰ ਬਣਾਉਣ ਲਈ ਬਹੁਮੁੱਲੇ ਸਿਧਾਂਤ ਬਖਸ਼ੇ। ਜੇਕਰ ਇਨ੍ਹਾਂ ਨੂੰ ਜ਼ਿੰਦਗੀ ਵਿਚ

**ਸੱਚੇ ਦਿਲੋਂ ਅਪਣਾਇਆ ਜਾਵੇ ਤਾਂ ਇਨਸਾਨ ਹੱਸਦਾ, ਖੇਡਦਾ ਅਤੇ ਧਾਰਮਿਕ ਜੀਵਨ ਜਿਊਂਦਾ ਹੀ ਰੱਬੀ ਖੁਸ਼ੀ ਹਾਸਲ ਕਰ ਸਕਦਾ ਹੈ ਅਤੇ ਅਵੱਸ਼ ਹੀ ਸਮਾਜ ਨੂੰ ਬੇਗਮਪੁਰੇ ਵਿਚ ਤਬਦੀਲ ਕੀਤਾ ਜਾ ਸਕਦਾ ਹੈ '*ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥ ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥*'**

**ਹਵਾਲੇ :**

੧. ਗੁਰਬਖਸ਼ ਸਿੰਘ, *Papers On Guru Nanak*, ਪੰਜਾਬ ਹਿਸਟੋਰੀਕਲ ਸਟੱਡੀਜ਼ ਡਿਪਾਰਟਮੈਂਟ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੮੦

੨. ਬਰਾਊਨ ਬ੍ਰਮ ਫੀਲਡ, *Sikh Religion*, ਸਿੱਖ ਮਿਸ਼ਨਰੀ ਸੈਂਟਰ, ਅਰਿਜ਼ੋਨਾ, ਪੰਨਾ ੮

੩. ਡਾ. ਸਰਬਜਿੰਦਰ ਸਿੰਘ (ਸੰਪਾ.), *ਨਾਨਕ ਪ੍ਰਕਾਸ਼ ਪਤ੍ਰਿਕਾ*, ਭਾਈ ਗੁਰਦਾਸ,ਵਾਰ ੧, ਪਉੜੀ ੨੪, ਜੂਨ-ਦਸੰਬਰ ੨੦੧੦, ਪੰਨਾ ੧੪੪

੪. ਡਾ. ਹਰਨਾਮ ਸਿੰਘ (ਸ਼ਾਨ), *ਗੁਰੂ ਬਾਬੇ ਦੀ ਬਾਣੀ*, ਧਰਮ ਪ੍ਰਚਾਰ ਕਮੇਟੀ, ਸ਼੍ਰੋ.ਗੁ.ਪ੍ਰੰ. ਕਮੇਟੀ, ਅੰਮ੍ਰਿਤਸਰ, ੨੦੦੭, ਪੰਨਾ ੧

੫. ਦਿਲਵਰ ਸਿੰਘ, (ਡਾ.), *ਪੰਜਾਬ ਹਿਸਟਰੀ ਕਾਨਫਰੰਸ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਮਾਰਚ ੨੦੦੮, ਪੰਨਾ ੧੨

੬. ਬਲਕਾਰ ਸਿੰਘ, (ਡਾ.), *ਗੁਰੂ ਨਾਨਕ ਚਿੰਤਨ ਦੀ ਭੂਮਿਕਾ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੮, ਪੰਨਾ ੧੫

੭. ਬਲਕਾਰ ਸਿੰਘ, (ਡਾ.), *ਗੁਰੂ ਨਾਨਕ ਚਿੰਤਨ ਦੀ ਭੂਮਿਕਾ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੮, ਪੰਨਾ ੨੨

੮. ਏ.ਸੀ.ਅਰੋੜਾ, *Papers On Guru Nanak*, ਪੰਜਾਬ ਹਿਸਟੋਰੀਕਲ ਸਟੱਡੀਜ਼ ਡਿਪਾਰਟਮੈਂਟ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੬੯, ਪੰਨੇ ੧੬੦-੬੧.

੯. ਜਗਜੀਤ ਸਿੰਘ (ਡਾ.) *ਬਾਣੀ ਗੁਰੂ ਨਾਨਕ ਦੇਵ*, ਭਾਸ਼ਾ ਵਿਭਾਗ, ਪਟਿਆਲਾ, ੧੯੯੯, ਪੰਨਾ ੮

੧੦. ਬਲਕਾਰ ਸਿੰਘ, (ਡਾ.) *ਗੁਰੂ ਨਾਨਕ ਚਿੰਤਨ ਦੀ ਭੂਮਿਕਾ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੮, ਪੰਨਾ ੨੨

੧੧. ਤਾਰਨ ਸਿੰਘ, (ਸੰਪਾ.) *ਨਾਨਕ ਪ੍ਰਕਾਸ਼ ਪੱਤ੍ਰਿਕਾ*, ਸ੍ਰੀ ਗੁਰੂ ਗ੍ਰੰਥ ਸਾਹਿਬ ਖੋਜ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦਸੰਬਰ ੧੯੬੯, ਪੰਨਾ ੯੧

੧੨. ਡਾ. ਗੁਰਨਾਮ ਕੌਰ (ਸੰਪਾ.) *ਨਾਨਕ ਪ੍ਰਕਾਸ਼ ਪੱਤ੍ਰਿਕਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦਸੰਬਰ ੨੦੦੨, ਪੰਨੇ ੭੦-੭੧

੧੩. ਐਨ. ਮੁਥੂ. ਮੋਹਨ, *Perspective On Sikhism*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੧. ਪੰਨਾ ੧੭੪

੧੪. ਸਾਹਿਬ ਸਿੰਘ (ਪ੍ਰੋ.), *ਜੀਵਨ ਬ੍ਰਿਤਾਂਤ ਸ੍ਰੀ ਗੁਰੂ ਨਾਨਕ ਦੇਵ ਜੀ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, ੧੯੮੯, ਪੰਨੇ ੧੫-੧੬

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਪ੍ਰਭੂ ਸ਼ਰਨ

*-ਸ. ਤੀਰਥ ਸਿੰਘ ਢਿੱਲਵਾਂ**

ਸਾਰੇ ਗੁਰੂ ਸਾਹਿਬਾਨ, ਸੰਤਾਂ, ਭਗਤਾਂ ਅਤੇ ਪੈਗ਼ੰਬਰਾਂ ਨੇ ਪ੍ਰਭੂ ਪਰਮਾਤਮਾ ਨੂੰ ਬਹੁਤ ਵੱਡਾ ਅਤੇ ਸਮਰੱਥ ਮੰਨਦਿਆਂ ਉਸ ਦੀ ਸ਼ਰਨ ਅਤੇ ਓਟ ਆਸਰਾ ਤੱਕਿਆ ਹੈ। ਗੁਰਬਾਣੀ ਮੁਤਾਬਿਕ ਪ੍ਰਭੂ ਦੀ ਸ਼ਰਨ ਵਿਚ ਗਿਆਂ ਸਾਰੀਆਂ ਚਿੰਤਾਵਾਂ, ਬਿਪਤਾਵਾਂ, ਦੁਖਾਂ, ਸੰਤਾਪਾਂ, ਕਲੇਸ਼ਾਂ, ਝੋਰਿਆਂ, ਦੁਬਿਧਾਵਾਂ, ਭਰਮ-ਭੈਅ ਅਤੇ ਸੰਸਿਆ ਦਾ ਨਾਸ਼ ਹੋ ਜਾਂਦਾ ਹੈ ਅਤੇ ਮਾਨਸਿਕ ਟਿਕਾਅ ਆਉਣ ਨਾਲ ਸਦੀਵੀਂ ਸੁੱਖਾਂ ਦੀ ਪ੍ਰਾਪਤੀ ਹੁੰਦੀ ਹੈ। ਇੱਥੇ ਅਸੀਂ ਪਹਿਲੀ ਪਾਤਸ਼ਾਹੀ ਜਗਤ-ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਰਚੀ ਗਈ ਬਾਣੀ ਵਿਚ ਪ੍ਰਭੂ ਸ਼ਰਨ ਦੇ ਵਿਸ਼ੇ 'ਤੇ ਕੁਝ ਵਿਚਾਰ ਆਪ ਨਾਲ ਸਾਂਝੇ ਕਰਾਂਗੇ। ਗੁਰਬਾਣੀ ਮੁਤਾਬਿਕ ਪ੍ਰਭੂ ਸ਼ਰਨ ਵਿਚ ਜਾਣ ਲਈ ਗੁਰੂ ਅਰਥਾਤ ਪਰਮੇਸ਼ਵਰ ਅੱਗੇ ਪੂਰਨ ਤੌਰ 'ਤੇ ਆਪਾ ਸਮਰਪਣ ਕਰਨਾ ਪੈਂਦਾ ਹੈ, ਹਉਮੈਂ , ਮਾਣ ਅਤੇ ਤਾਣ ਛੱਡ ਕੇ ਇੱਕ ਬਾਲੜੀ ਦੀ ਨਿਆਈਂ ਇਸ ਪ੍ਰਕਾਰ ਅਰਦਾਸ ਬੇਨਤੀ ਕਰਨੀ ਪੈਂਦੀ ਹੈ:

*ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ ॥*
*ਕਿਉ ਧੀਰੈਗੀ ਨਾਹ ਬਿਨਾ ਪ੍ਰਭ ਵੇਪਰਵਾਹੇ ॥*
*ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ ॥*
*ਨਹ ਨੀਦ ਆਵੈ ਪ੍ਰੇਮੁ ਭਾਵੈ ਸੁਣਿ ਬੇਨੰਤੀ ਮੇਰੀਆ ॥*
*ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ ॥*
*ਨਾਨਕ ਸਾ ਧਨ ਮਿਲੈ ਮਿਲਾਈ, ਬਿਨੁ ਪ੍ਰੀਤਮ ਦੁਖੁ ਪਾਏ ॥ (ਪੰਨਾ ੨੪੩)*

ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਅਕਾਲ ਪੁਰਖ ਸਰਬ-ਸ਼ਕਤੀਮਾਨ ਸਰਬ-ਵਿਆਪੀ ਅਤੇ ਸਤਿ ਸਰੂਪ ਹੈ। ਅਕਾਲ ਪੁਰਖ ਦੀ ਸ਼ਰਨ ਵਿਚ ਜਾਣ ਨਾਲ ਜਨਮ-ਮਰਨ ਦਾ ਡਰ ਦੂਰ ਹੋ ਜਾਂਦਾ ਹੈ ਅਤੇ ਮਨ ਪ੍ਰਭੂ ਨਾਲ ਇਕਾਗਰਤਾ/ਪਰਪੱਕਤਾ ਨਾਲ ਜੁੜ ਜਾਂਦਾ ਹੈ। ਇਸ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਇਉਂ ਫੁਰਮਾਉਂਦੇ ਹਨ:

*ਡਡੈ ਡੰਫੁ ਕਰਹੁ ਕਿਆ ਪ੍ਰਾਣੀ*
*ਜੋ ਕਿਛੁ ਹੋਆ ਸੁ ਸਭੁ ਚਲਣਾ ॥*
*ਤਿਸੈ ਸਰੇਵਹੁ ਤਾ ਸੁਖੁ ਪਾਵਹੁ*
*ਸਰਬ ਨਿਰੰਤਰਿ ਰਵਿ ਰਹਿਆ ॥ (ਪੰਨਾ ੪੩੩)*

---

**ਮੈਂਬਰ, ਕੀਰਤਨ ਸਬ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. +੯੧੯੮੧੫੪-੬੧੭੧੦*

ਗੁਰੂ ਸਾਹਿਬ ਅਨੁਸਾਰ ਪ੍ਰਭੂ ਦੀ ਸ਼ਰਨ ਵਿਚ ਜਾਣ ਲਈ ਮਨ ਦੀ ਮੱਤ ਤਿਆਗਣੀ ਪੈਂਦੀ ਹੈ ਅਤੇ ਇਸ ਵਿਚਾਰ, ਇਸ ਵਿਸ਼ਵਾਸ ਨੂੰ ਦ੍ਰਿੜ੍ਹ ਕਰਨਾ ਪੈਂਦਾ ਹੈ ਕਿ ਮੈਂ ਹੁਣ ਸਮਰੱਥ ਅਕਾਲ ਪੁਰਖ ਦੇ ਹਵਾਲੇ ਹਾਂ, ਅਰਥਾਤ ਉਸ ਦੀ ਸ਼ਰਨ ਵਿਚ ਹਾਂ। ਮੇਰੇ ਕਾਰਜ ਉਹ ਆਪ ਸਵਾਰੇਗਾ। ਗੁਰੂ ਸਾਹਿਬ ਦਾ ਫੁਰਮਾਨ ਹੈ:

*ਮਨ ਦੀਆ ਗੁਰਿ ਆਪਣੈ ਪਾਇਆ ਨਿਰਮਲ ਨਾਉ ॥*
*ਜਿਨਿ ਨਾਮੁ ਦੀਆ ਤਿਸੁ ਸੇਵਸਾ ਤਿਸੁ ਬਲਿਹਾਰੈ ਜਾਉ ॥*
*ਜੋ ਉਸਾਰੇ ਸੋ ਢਾਹਸੀ ਤਿਸੁ ਬਿਨੁ ਅਵਰੁ ਨ ਕੋਇ ॥*
*ਗੁਰ ਪਰਸਾਦੀ ਤਿਸੁ ਸੰਮ੍ਲਾ ਤਾ ਤਨਿ ਦੂਖੁ ਨ ਹੋਇ ॥* *(ਪੰਨਾ ੯੩੩)*

ਭਾਈ ਗੁਰਦਾਸ ਜੀ ਵੀ ਅਕਾਲ ਪੁਰਖ ਦੀ ਸ਼ਰਨ ਵਿਚ ਜਾਣ ਨੂੰ ਉੱਤਮ ਕਾਰਜ ਦੱਸਦਿਆਂ ਇਸ ਤਰ੍ਹਾਂ ਫੁਰਮਾਉਂਦੇ ਹਨ:

*ਚਰਨ ਸਰਨਿ ਗੁਰ ਏਕ ਪੈਂਡਾ ਜਾਇ ਚਲ*
*ਸਤਿਗੁਰ ਕੋਟਿ ਪੈਂਡਾ ਆਗੈ ਹੋਇ ਲੇਤ ਹੈ ॥. . .*
*ਭਾਵਨੀ ਭਗਤਿ ਭਾਇ ਕਉਡੀ ਅਗ੍ਰਭਾਸ ਰਾਖੈ*
*ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ ॥* *(ਕਬਿੱਤ ੧੧੧)*

ਪ੍ਰਭੂ ਦੀ ਸ਼ਰਨ ਵਿਚ ਜਾਣ ਵਾਲੇ ਮਨੁੱਖ ਨੂੰ ਕਦੇ ਵੀ ਜੀਵਨ ਵਿਚ ਪਛਤਾਉਣਾ ਨਹੀਂ ਪੈਂਦਾ। ਇਸ ਲਈ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਹੋਰ ਸਾਰੇ ਸੰਸਾਰਕ ਆਸਰਿਆਂ ਦੀ ਝਾਕ ਛੱਡ ਕੇ ਕੇਵਲ ਤੇ ਕੇਵਲ ਪ੍ਰਭੂ ਦਾ ਓਟ ਆਸਰਾ ਤੱਕੇ :

ਆਪ ਜੀ ਫੁਰਮਾਉਂਦੇ ਹਨ:

*ਗੁਰਮੁਖਿ ਗਿਆਨੁ ਡੋਰੀ ਪ੍ਰਭਿ ਪਕੜੀ ਜਿਨ ਖਿੰਚੈ ਤਿਨ ਜਾਈਐ ॥*
*ਹਰਿ ਗੁਣ ਗਾਇ ਸਦਾ ਰੰਗਿ ਰਾਤੇ ਬਹੁੜਿ ਨ ਪਛੋਤਾਈਐ ॥* *(ਪੰਨਾ ੯੩੫)*

ਪ੍ਰਭੂ ਦੀ ਸ਼ਰਨ ਵਿਚ ਜਾਣ ਵਾਲਾ ਪ੍ਰਾਣੀ ਸਚਿਆਰਾ ਮਨੁੱਖ ਹੋ ਨਿੱਬੜਦਾ ਹੈ ਅਤੇ ਉਸ ਨੂੰ ਅਕਾਲ ਪੁਰਖ ਦੇ ਹੁਕਮ ਵਿਚ ਰਾਜ਼ੀ ਰਹਿਣ ਦੀ ਸੋਝੀ ਹੋ ਜਾਂਦੀ ਹੈ। ਜਪੁ ਜੀ ਵਿਚ ਗੁਰੂ ਸਾਹਿਬ ਫੁਰਮਾਉਂਦੇ ਹਨ:

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥*
*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥* *(ਪੰਨਾ ੧)*

ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਜਦੋਂ ਗੁਰਮੁਖ ਨੂੰ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ, ਤਦੋਂ ਉਹ ਤ੍ਰੈਗੁਣੀ ਪਦਾਰਥਾਂ ਤੋਂ ਨਿਰਲੇਪ ਹੋ ਕੇ ਸਿੱਧਾ ਅਕਾਲ ਪੁਰਖ ਦੀ ਸ਼ਰਨ ਵਿਚ ਚਲੇ ਜਾਂਦਾ ਹੈ। ਉਸ ਦੀ ਇਹ ਪ੍ਰਵਿਰਤੀ *ਤੇਰੈ ਨਾਇ ਰਤੇ ਸੇ ਜਿਨ ਗਏ*, ਦੇ ਸੰਦਰਭ ਵਿਚ ਉਸ ਦੀ ਸੰਸਾਰਕ ਯਾਤਰਾ ਨੂੰ ਸਫ਼ਲ ਬਣਾ ਦਿੰਦੀ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ:

*ਹਮਰੀ ਜਾਤਿ ਪਤਿ ਸਚੁ ਨਾਉ ॥*
*ਕਰਮ ਧਰਮ ਸੰਜਮੁ ਸਤ ਭਾਉ ॥*

*ਨਾਨਕ ਬਖਸੇ ਪੂਛ ਨ ਹੋਇ ॥*
*ਦੂਜਾ ਮੇਟੇ ਏਕੋ ਸੋਇ ॥* *(ਪੰਨਾ ੩੫੩)*

ਗੁਰੂ ਸਾਹਿਬ ਆਖਦੇ ਹਨ ਕਿ ਹਰੀ ਦੀ ਸ਼ਰਨ ਵਿਚ ਜਾਣ ਨਾਲ ਹੀ ਅੰਦਰ ਦੀ ਜਲਨ ਬੁਝਦੀ ਹੈ। ਆਪ ਫੁਰਮਾਉਂਦੇ ਹਨ ਕਿ ਇਸ ਗੱਲ ਦੀ ਸੋਝੀ ਮੈਨੂੰ ਪੂਰੇ ਗੁਰੂ ਤੋਂ ਪ੍ਰਾਪਤ ਹੋਈ ਹੈ। ਆਪ ਦੇ ਬਚਨ ਹਨ:

*ਹਰ ਬਿਨੁ ਜੀਉ ਜਲਿ ਬਲਿ ਜਾਉ ॥*
*ਮੈ ਆਪਣਾ ਗੁਰੁ ਪੂਛਿ ਦੇਖਿਆ*
*ਅਵਰੁ ਨਾਹੀ ਥਾਉ ॥* *(ਪੰਨਾ ੧੪)*

ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ:

*ਝਖ ਝਖੜ ਓਹਾੜ ਲਹਰੀ ਵਹਨਿ ਲਖੇਸਰੀ ॥*
*ਸਤਿਗੁਰ ਸਿਉ ਆਲਾਇ ਬੇੜੇ ਡੁਬਣਿ ਨਾਹਿ ਭਉ ॥* *(ਪੰਨਾ ੧੪੧੦)* ■

---

## *ਸ੍ਰੀ ਗੁਰੂ ਨਾਨਕ ਸਾਹਿਬ ਤੇ ਵਿੱਦਿਆ* *ਸਫ਼ਾ ੪੧ ਦਾ ਬਾਕੀ . . .*

ਕੱਟਣ (ਕਾਟਤ) ਦਾ ਤੇ ਤ-ਚੱਟਣ (ਚਾਟਤ) ਦਾ ਹੈ, ਜੋ ਕੱਟਦਾ ਤੇ ਚੱਟਦਾ ਹੈ। ਕੁੱਤਾ ਜਾਂ ਤਾਂ ਕੱਟੇਗਾ ਤੇ ਜਾਂ ਚੱਟੇਗਾ। ਭਾਈ ਗੁਰਦਾਸ ਜੀ ਫੁਰਮਾਉਂਦੇ ਹਨ :

*ਕੂਕਰ ਕੇ ਚਾਟਤ ਕਲੇਵਰਹਿ ਲਾਗੈ ਛੋਤਿ ਕਾਟਤ ਸਰੀਰ ਪੀਰ ਧੀਰ ਨ ਧਰਤ ਹੈ ॥*
*(ਕੱਬਿਤ ੩੮੮)*

ਅਰਥਾਂ ਤੋਂ ਬਿਨਾ ਪੜ੍ਹਾਈ ਬੋਝ ਹੈ। ਅਰਥਾਂ ਦੇ ਨਾਲ ਸਮਝਾ ਕੇ ਪੜ੍ਹਾਈਏ, ਪੜ੍ਹੀਏ ਤਾਂ ਪਤਾ ਚਲੇਗਾ ਹਰ ਨਾਮ ਕ੍ਰਿਤਮ ਹੈ। ਇਹ ਨਾਮ ਉਸ ਦੀ ਕ੍ਰਿਆ ਨੂੰ ਦੇਖ ਕੇ ਰੱਖਿਆ ਹੈ।

ਜੇਕਰ ਸ਼ਬਦਾਂ ਨੂੰ ਅਰਥਾਂ ਸਮੇਤ ਪੜ੍ਹਾਵਾਂਗੇ ਤਾਂ ਬੱਚਿਆਂ ਦੇ ਅੰਦਰ ਅਸਚਰਜਤਾ ਵੀ ਪੈਦਾ ਹੋਵੇਗਾ। ਜਦ ਗੁਰੂ ਸਾਹਿਬ ਨੇ ਤਲਵੰਡੀ ਸਾਬੋ ਵਿਚ ਸਿੰਘਾਂ ਨੂੰ ਗੁਰਬਾਣੀ ਦੇ ਅਰਥ ਪੜਾਏ ਸੀ ਤਾਂ ਕਹਿੰਦੇ ਨੇ ਸਿੰਘ ਪੂਰਨ ਤੌਰ 'ਤੇ ਵਿਸਮਾਦ ਦੇ ਵਿਚ ਚਲੇ ਗਏ ਸੀ। ਗੁਰੂ ਜੀ ਨੇ ਹਰ ਇਕ ਸ਼ਬਦ ਦਾ ਅਰਥ ਦੱਸਿਆ ਸੀ।

ਅੱਜਕਲ ਪੜ੍ਹੇ-ਲਿਖਿਆਂ ਦੇ ਅੰਦਰੋਂ ਵੀ ਵਿਸਮਾਦ ਖ਼ਤਮ ਹੋ ਰਿਹਾ। ਅਸਚਰਜਤਾ ਉਨ੍ਹਾਂ ਦੀਆਂ ਅੱਖਾਂ ਦੇ ਵਿਚ ਨਹੀਂ ਝਲਕਦੀ। ਇਸ ਲਈ ਅੱਜ ਲੋੜ ਹੈ ਸ੍ਰੀ ਗੁਰੂ ਨਾਨਕ ਸਾਹਿਬ ਦੇ ਪਾਏ ਪੂਰਨਿਆਂ 'ਤੇ ਚੱਲਦਿਆਂ ਬੱਚਿਆਂ ਨੂੰ ਅਰਥਾਂ ਸਮੇਤ ਪੜ੍ਹਾਈਏ ਤਾਂ ਕਿ ਉਹ ਅਕਾਲ ਪੁਰਖ ਵੱਲੋਂ ਜ਼ੱਰੇ-ਜ਼ੱਰੇ ਵਿਚ ਪੈਦਾ ਕੀਤੀ ਰੂਹਾਨੀਅਤ ਦੇ ਝਲਕਾਰੇ ਦਾ ਅਨੰਦ ਮਾਣ ਸਕਣ। ■

# ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ. . .

*-ਬੀਬੀ ਪ੍ਰਕਾਸ਼ ਕੌਰ**

ਸ੍ਰੀ ਗੁਰੂ ਰਾਮਦਾਸ ਜੀ ਨਿਮਰਤਾ ਦੇ ਪੁੰਜ, ਸੇਵਾ ਦੀ ਮਿਸਾਲ, ਸੰਗੀਤ ਦੇ ਪ੍ਰੇਮੀ, ਉਦਾਰਤਾ ਤੇ ਖਿਮਾ ਦੇ ਪ੍ਰਤੀਕ ਮਿੱਠ-ਬੋਲੜੇ ਸਨ। ਇਨ੍ਹਾਂ ਦੇ ਸੰਬੰਧ ਵਿਚ ਭਾਈ ਗੁਰਦਾਸ ਜੀ ਨੇ ਆਪਣੀ ਵਾਰ ਵਿਚ ਲਿਖਿਆ ਹੈ *'ਪੀਊ ਦਾਦੇ ਜੇਵੇਹਾ ਪੜਦਾਦੇ ਪਰਵਾਣੁ ਪੜੋਤਾ'* ਭਾਵ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਤੇ ਸ੍ਰੀ ਗੁਰੂ ਅਮਰਦਾਸ ਜੀ ਵਰਗਾ ਹੀ ਸਰੂਪ ਸ੍ਰੀ ਗੁਰੂ ਰਾਮਦਾਸ ਜੀ ਦਾ ਹੈ। ਭਾਈ ਸਾਹਿਬ ਆਪ ਜੀ ਨੂੰ ਦੀਨ-ਦੁਨੀ ਦਾ ਥੰਮ ਕਹਿ ਕੇ ਵਡਿਆਉਂਦੇ ਹਨ:

*ਦੀਨ ਦੁਨੀ ਦਾ ਥੰਮੁ ਹੁਇ ਭਾਰੁ ਅਥਰਬਣ ਥੰਮ੍ਹਿ ਖਲੋਤਾ। (ਵਾਰ ੨੪:੧੫)*

ਅੱਗੇ ਭਾਈ ਸਾਹਿਬ ਜੀ ਹੋਰ ਲਿਖਦੇ ਹਨ:

*-ਘਰਬਾਰੀ ਪਰਵਾਰ ਵਿਚਿ ਭੋਗ ਭੁਗਤਿ ਰਾਜੇ ਰਸੁ ਭੋਗੀ।*
*ਆਸਾ ਵਿਚਿ ਨਿਰਾਸ ਹੁਇ ਜੋਗ ਜੁਗਤਿ ਜੋਗੀਸਰੁ ਜੋਗੀ। (ਵਾਰ ੨੪:੧੬)*

ਗੁਰੂ ਸਾਹਿਬ ਆਸਾ ਵਿਚ ਨਿਰਾਸ ਤੇ ਗ੍ਰਿਹਸਥ ਵਿਚ ਵਿਚਰਦੇ ਹੋਇ ਜੋਗੀ ਹਨ। ਭਾਈ ਨੰਦ ਲਾਲ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਬਾਰੇ ਬੜਾ ਖੂਬਸੂਰਤ ਲਿਖਿਆ ਹੈ :

*-ਗੁਰੂ ਰਾਮਦਾਸ ਆਂ ਮਤਾਅ ਉਲ-ਵਰਾ*
*ਜਹਾਂਬਾਨਿ ਇਕਲੀਮ ਸਿਦਕੋ ਸਫ਼ਾ।*

ਸ੍ਰੀ ਗੁਰੂ ਰਾਮਦਾਸ ਜੀ ਖ਼ਲਕਤ ਦੇ ਸਿਰਤਾਜ ਤੇ ਸਿਦਕ ਅਤੇ ਪਵਿੱਤਰਤਾ ਦੇ ਬਾਦਸ਼ਾਹ ਹਨ। ਭੱਟ ਮਥਰਾ ਜੀ ਨੇ ਲਿਖਿਆ ਹੈ :

*ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ ॥ (ਪੰਨਾ ੧੩੯੯)*

ਅਤੇ

*ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ ਅਬ ਗੁਰ ਰਾਮਦਾਸ ਕਉ ਮਿਲੀ ਬਡਾਈ ॥*
*(ਪੰਨਾ ੧੪੦੬)*

ਸ੍ਰੀ ਗੁਰੂ ਰਾਮਦਾਸ ਜੀ ਦਾ ਪ੍ਰਕਾਸ਼ ੨੪ ਸਤੰਬਰ, ੧੫੩੪ ਈ. ਨੂੰ ਚੂਨੀ ਮੰਡੀ, ਲਾਹੌਰ ਵਿਖੇ ਪਿਤਾ ਸ੍ਰੀ ਹਰਿਦਾਸ ਜੀ ਤੇ ਮਾਤਾ ਦਇਆ ਕੌਰ ਜੀ ਦੇ ਗ੍ਰਿਹ ਵਿਖੇ ਹੋਇਆ। ਪਿਤਾ ਜੀ ਦੁਕਾਨਦਾਰੀ ਕਰਦੇ ਸਨ। ਉਹ ਧਾਰਮਿਕ ਵਿਚਾਰਾਂ ਵਾਲੇ ਅਤੇ ਨੇਕ ਕਮਾਈ ਕਰਨ ਵਾਲੇ ਵਿਅਕਤੀ ਸਨ। ਆਪ ਜੀ ਦਾ ਬਚਪਨ ਦਾ ਨਾਂ ਭਾਈ ਜੇਠਾ ਜੀ ਸੀ। ਘਰ ਦੇ ਧਾਰਮਿਕ ਵਾਤਾਵਰਨ ਅਤੇ ਮਾਤਾ-ਪਿਤਾ ਦੇ ਧਾਰਮਿਕ ਅਤੇ

**ਟੈਗੋਰ ਨਗਰ, ਪਿੱਛੇ ਟੀ.ਵੀ. ਸੈਂਟਰ, ਜਲੰਧਰ। ਮੋ. +੯੧੯੮੮੮੧੯੬੦੮੬*

ਨੇਕ ਸੁਭਾਅ ਦਾ ਆਪ 'ਤੇ ਡੂੰਘਾ ਪ੍ਰਭਾਵ ਸੀ। ਛੋਟੀ ਉਮਰ ਵਿਚ ਹੀ ਆਪ ਜੀ ਦੇ ਮਾਤਾ ਤੇ ਪਿਤਾ ਵਾਰੋ-ਵਾਰੀ ਅਕਾਲ ਚਲਾਣਾ ਕਰ ਗਏ। ਇਨ੍ਹਾਂ ਦੀ ਨਾਨੀ ਪਾਲਣ-ਪੋਸ਼ਣ ਕਰਨ ਲਈ ਉਨ੍ਹਾਂ ਨੂੰ ਆਪਣੇ ਪਿੰਡ ਬਾਸਰਕੇ ਲੈ ਆਈ। ਬਾਸਰਕੇ ਆ ਕੇ ਭਾਈ ਜੇਠਾ ਜੀ ਨੇ ਘੁੰਗਣੀਆਂ ਵੇਚਣ ਦੀ ਸੱਚੀ-ਸੁੱਚੀ ਕਿਰਤ ਸ਼ੁਰੂ ਕੀਤੀ। ਨਾਮ ਵਿਚ ਭਿੱਜੀ ਰੂਹ ਦੀਆਂ ਘੁੰਗਣੀਆਂ ਹਰੇਕ ਆਦਮੀ ਛਕ ਕੇ ਅਨੰਦ ਪ੍ਰਤੀਤ ਕਰਦਾ। ਪਿੰਡ ਬਾਸਰਕੇ ਤੀਜੇ ਪਾਤਸ਼ਾਹ, ਸ੍ਰੀ ਗੁਰੂ ਅਮਰਦਾਸ ਜੀ ਦਾ ਜੱਦੀ ਪਿੰਡ ਸੀ। ਇੱਥੇ ਹੀ ਭਾਈ ਜੇਠਾ ਜੀ ਦੀ ਮੁਲਾਕਾਤ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨਾਲ ਹੋਈ।

ਜਦੋਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗੋਇੰਦਵਾਲ ਸਾਹਿਬ ਵਿਚ ਬਾਉਲੀ ਦੀ ਸੇਵਾ ਕਰਵਾ ਰਹੇ ਸਨ ਤਾਂ ਭਾਈ ਜੇਠਾ ਜੀ ਵੀ ਸੰਗਤ ਨਾਲ ਸ੍ਰੀ ਗੋਇੰਦਵਾਲ ਆ ਵੱਸੇ। ਇੱਥੇ ਉਹ ਕਾਫੀ ਸਮਾਂ ਤੀਜੇ ਪਾਤਸ਼ਾਹ ਦੀ ਨਿਗਰਾਨੀ ਵਿਚ ਸੇਵਾ ਕਰਦੇ ਰਹੇ। ਭਾਈ ਜੇਠਾ ਜੀ ਦੇ ਜੀਵਨ ਤੇ ਗੁਰਸਿੱਖੀ, ਗੁਰਬਾਣੀ, ਭਗਤੀ ਤੇ ਸੇਵਾ ਦੀ ਅਜਿਹੀ ਪਾਹ ਚੜ੍ਹੀ ਕਿ ਆਪ ਨੇ ਸਮੁੱਚਾ ਜੀਵਨ ਗੁਰੂ ਸਾਹਿਬ ਜੀ ਨੂੰ ਸਮਰਪਿਤ ਕਰ ਦਿੱਤਾ। ਇਸ ਸਮੇਂ ਵਿਚ ਹੀ ਸ੍ਰੀ ਗੁਰੂ ਅਮਰਦਾਸ ਜੀ ਨੇ ਭਾਈ ਜੇਠਾ ਜੀ ਨੂੰ ਚੰਗੀ ਤਰ੍ਹਾਂ ਵੇਖਿਆ ਤੇ ਘੋਖਿਆ ਤੇ ਸਰਬ-ਗੁਣ ਸੰਪੂਰਨ ਵੇਖ ਕੇ ਆਪਣੀ ਪੁੱਤਰੀ ਬੀਬੀ ਭਾਨੀ ਜੀ ਦੀ ਸ਼ਾਦੀ ਭਾਈ ਜੇਠਾ ਜੀ ਨਾਲ ਕਰ ਦਿੱਤੀ। ਉਹ ਬੀਬੀ ਭਾਨੀ ਜੀ ਨਾਲ, ਜਿਸ ਨੂੰ ਗੁਰੂ-ਪੁੱਤਰੀ, ਗੁਰੂ-ਪਤਨੀ ਤੇ ਗੁਰੂ-ਮਾਤਾ ਅਤੇ ਗੁਰੂ-ਦਾਦੀ ਹੋਣ ਦਾ ਮਾਣ ਪ੍ਰਾਪਤ ਹੋਇਆ। ਇਹ ਦੋਵੇਂ ਪਤੀ-ਪਤਨੀ ਨੇ ਬੜੀ ਲਗਨ, ਨਿਮਰਤਾ ਅਤੇ ਅਪਾਰ ਸ਼ਰਧਾ ਦੇ ਨਾਲ ਸਤਿਗੁਰਾਂ ਦੇ ਉਪਦੇਸ਼ਾਂ ਨੂੰ ਸਮਝਿਆ ਤੇ ਉਨ੍ਹਾਂ ਅਨੁਸਾਰ ਹੀ ਆਪਣੇ ਜੀਵਨ ਨੂੰ ਢਾਲ ਲਿਆ।

ਸ੍ਰੀ ਗੁਰੂ ਅਮਰਦਾਸ ਪਾਤਸ਼ਾਹ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਆਪਣੇ ਸਿੱਖਾਂ, ਪੁੱਤਰਾਂ, ਭਰਾਵਾਂ ਤੇ ਹੋਰ ਸਾਕ-ਸਨਬੰਧੀਆਂ ਨੂੰ ਗੋਇੰਦਵਾਲ ਸਾਹਿਬ ਵਿਚ ਇਕੱਤਰ ਕੀਤਾ ਤੇ ਫੁਰਮਾਇਆ ਕਿ ਮੇਰੇ ਪਿਆਰੇ ਸਿੱਖੋ, ਪੁੱਤਰੋ, ਭਰਾਵੋ, ਸਾਕ ਸਨਬੰਧੀਓ! ਮੇਰੇ ਅਕਾਲ ਪੁਰਖ ਨੂੰ ਇਹ ਭਾਉਂਦਾ ਹੈ ਕਿ ਮੈਂ ਹੁਣ ਉਸ ਦੇ ਚਰਨਾਂ ਵਿਚ ਜਾ ਸਮਾਵਾਂ:

*ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ ॥*

*(ਪੰਨਾ ੯੨੩)*

ਇਹ ਕਹਿ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਸਾਕ- ਸਨਬੰਧੀਆਂ ਤੇ ਸਿੱਖ ਸੰਗਤ ਨੂੰ ਜੋ ਕਿਹਾ, ਉਸ ਦੀ ਗਵਾਹੀ ਉਨ੍ਹਾਂ ਦੇ ਪੜਪੋਤੇ ਬਾਬਾ ਸੁੰਦਰ ਜੀ ਜੋ ਉਸ ਸਮੇਂ ਉੱਥੇ ਮੌਜੂਦ ਸਨ, ਨੇ 'ਰਾਮਕਲੀ ਸਦੁ' ਵਿਚ ਇਸ ਤਰ੍ਹਾਂ ਦਿੱਤੀ ਹੈ:

*ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ ॥*

*(ਪੰਨਾ ੯੨੩)*

ਸ੍ਰੀ ਗੁਰੂ ਅਮਰਦਾਸ ਜੀ ਨੇ ਇਹ ਕੀਤਾ ਕਿ ਸਰੀਰਕ ਜਾਮੇ ਵਿਚ ਹੁੰਦਿਆਂ ਹੀ ਆਪ ਜੀ ਨੇ ਗੁਰਿਆਈ ਸ੍ਰੀ (ਗੁਰੂ) ਰਾਮਦਾਸ ਜੀ ਨੂੰ ਸੌਂਪ ਦਿੱਤੀ। ਫੇਰ ਆਪਣੇ ਸਾਰੇ ਸਿੱਖਾਂ, ਪੁੱਤਰਾਂ, ਭਰਾਵਾਂ ਤੇ ਸਾਕ-ਸਨਬੰਧੀਆਂ ਨੂੰ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨੀਂ ਲਾ ਦਿੱਤਾ। ਬਾਬਾ ਸੁੰਦਰ ਜੀ ਫੁਰਮਾਨ ਕਰਦੇ ਹਨ :

*ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ ॥*
*ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ ॥ (ਪੰਨਾ ੯੨੩)*

ਫਿਰ ਤੀਜੇ ਪਾਤਸ਼ਾਹ ਨੇ ਹੁਕਮ ਕੀਤਾ ਕਿ ਸਾਰੇ ਗੁਰਸਿੱਖ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨੀਂ ਲੱਗਣ ਤਾਂ ਸਾਰੇ ਗੁਰਸਿੱਖਾਂ ਨੇ ਹੁਕਮ ਮੰਨਿਆ ਤੇ ਸਭ ਤੋਂ ਪਹਿਲਾਂ ਸ੍ਰੀ ਗੁਰੂ ਅਮਰਦਾਸ ਜੀ ਦੇ ਸਪੁੱਤਰ ਬਾਬਾ ਮੋਹਰੀ ਜੀ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨੀਂ ਲੱਗੇ। ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਜੋਤ ਸ੍ਰੀ ਗੁਰੂ ਰਾਮਦਾਸ ਜੀ ਵਿਚ ਟਿਕਾ ਦਿੱਤੀ ਤੇ ਸਾਰੀ ਸੰਗਤ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨੀਂ ਲੱਗੀ। ਬਾਬਾ ਸੁੰਦਰ ਜੀ ਲਿਖਦੇ ਹਨ ਕਿ :

"ਹੇ ਸੰਤੋ! ਸੁਣੋ ਅਕਾਲ ਪੁਰਖ ਤੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਇਹੋ ਹੀ ਭਾਇਆ। ਉਨ੍ਹਾਂ ਨੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਵਡਿਆਈ ਬਖਸ਼ੀ। ਧੁਰੋਂ ਅਕਾਲ ਪੁਰਖ ਦਾ ਇਹੋ ਹੀ ਹੁਕਮ ਲਿਖਿਆ ਆਇਆ ਸੀ, ਇਸ ਵਾਸਤੇ ਸਾਰਾ ਜਗਤ ਸ੍ਰੀ ਗੁਰੂ ਰਾਮਦਾਸ ਜੀ ਦੀ ਪੈਰੀਂ ਪਿਆ।" 'ਰਾਮਕਲੀ ਸਦ' ਵਿਚ ਦਰਜ ਹੈ:

*ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ ॥*
*ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥*
*ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪ ਰਖਿਆ ॥*
*ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ ॥*
*ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ ॥*
*ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ ॥ (ਪੰਨਾ ੯੨੪)*

ਇਸ ਤਰ੍ਹਾਂ ਭਾਈ ਜੇਠਾ ਜੀ ਨੂੰ ਸ੍ਰੀ ਗੁਰੂ ਰਾਮਦਾਸ ਬਣਾ ਕੇ 'ਸਬਦ ਨੀਸਾਣ' ਦੇ ਕੇ ਪਹਿਲੀ ਸਤੰਬਰ ੧੫੭੪ ਈ. ਨੂੰ ਗੋਇੰਦਵਾਲ ਸਾਹਿਬ ਵਿਖੇ ਗੁਰਿਆਈ ਦੇ ਦਿੱਤੀ ਗਈ। ਬਾਬਾ ਸੁੰਦਰ ਜੀ ਦਾ ਬਚਨ ਹੈ :

*ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ ॥ (ਪੰਨਾ ੯੨੩)*

ਭਾਈ ਗੁਰਦਾਸ ਜੀ ਦਾ ਬਚਨ ਹੈ :

*ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ। (ਵਾਰ ੧:੪੭)*

ਸ੍ਰੀ ਗੁਰੂ ਰਾਮਦਾਸ ਜੀ ਸੰਨ ੧੫੭੪ ਤੋਂ ਲੈ ਕੇ ਸੰਨ ੧੫੮੧ ਤਕ ਸੱਤ ਸਾਲ ਗੁਰਿਆਈ 'ਤੇ ਰਹੇ। ਆਪ ਜੀ ਨੇ ਪੂਰੀ ਜ਼ਿੰਮੇਵਾਰੀ ਨਾਲ ਇਸ ਨੂੰ ਸੰਭਾਲਿਆ ਤੇ ਸਿੱਖੀ ਦਾ ਫੈਲਾਅ, ਲਗਨ, ਮਿਹਨਤ ਤੇ ਨਿਮਰਤਾ ਨਾਲ ਕੀਤਾ।

ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸਾਏ ਹੋਏ ਮਾਰਗ ਨੂੰ ਪ੍ਰਚਾਰਿਆ, ਜਿਸ ਅਨੁਸਾਰ ਕਿਰਤ ਕਮਾਈ ਕਰਦੇ, ਨਾਮ-ਸਿਮਰਨ ਕਰਦੇ ਹੋਏ ਪਰਉਪਕਾਰ, ਸੇਵਾ, ਸਿਮਰਨ, ਨਿਮਰਤਾ, ਸਹਿਣਸ਼ੀਲਤਾ, ਪਰਸਪਰ ਪ੍ਰੇਮ ਪਿਆਰ ਸਾਂਝੀਵਾਲਤਾ ਆਦਿ ਗੁਣਾਂ ਨੂੰ ਗ੍ਰਹਿਣ ਕੀਤਾ ਤੇ ਗੁਰਸਿੱਖ ਦੀ ਨਿੱਤ ਦੀ ਰਹਿਣੀ ਬਾਰੇ ਵੀ ਸਿੱਖਾਂ ਨੂੰ ਦਰਸਾਇਆ।

ਗੁਰੂ ਸਾਹਿਬ ਜੀ ਦੀ ਸਮੁੱਚੀ ਬਾਣੀ ਮਨੁੱਖੀ ਜੀਵਨ ਦੇ ਡੂੰਘੇ ਮਰਮ ਨੂੰ ਸਮਝਾਉਂਦੀ ਹੈ। ਆਪ ਜੀ ਨੇ ੩੦ ਰਾਗਾਂ ਵਿਚ ਬਾਣੀ ਦੀ ਰਚਨਾ ਕੀਤੀ। ਆਪ ਜੀ ਦੀ ਬਾਣੀ ਵਿਚ ਗੁਰੂ-ਪ੍ਰੇਮ ਦੀ ਰੰਗਣ ਚੜ੍ਹੀ ਹੋਈ ਹੈ ਅਤੇ ਪ੍ਰਭੂ-ਮਿਲਾਪ, ਵੈਰਾਗ ਅਤੇ ਤੜਪ ਦੀ ਬਿਹਬਲਤਾ ਹੈ। ਆਪ ਜੀ ਦੀਆਂ ਇਹ ਪੰਕਤੀਆਂ ਦਿਲ ਦੀਆਂ ਗਹਿਰਾਈਆਂ 'ਚੋਂ ਨਿਕਲੀ ਹੋਈ ਇਕ ਹੂਕ ਹੈ:

*-ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥*
*ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥*
*(ਪੰਨਾ ੧੬੭)*

*-ਗੁਰਮੁਖਿ ਪਿਆਰੇ ਆਇ ਮਿਲੁ ਮੈ ਚਿਰੀ ਵਿਛੁੰਨੇ ਰਾਮ ਰਾਜੇ ॥*
*ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਹਰਿ ਨੈਣ ਰਸਿ ਭਿੰਨੇ ॥ (ਪੰਨਾ ੪੪੯)*

ਸਿੱਖ ਧਰਮ ਦਾ ਨਵਾਂ ਪ੍ਰਚਾਰ ਕੇਂਦਰ ਸਥਾਪਿਤ ਕਰਨ ਲਈ ਤੀਜੇ ਪਾਤਸ਼ਾਹ ਦੇ ਹੁਕਮ ਅਨੁਸਾਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਇਕ ਸਰੋਵਰ ਖੁਦਵਾਇਆ, ਜਿਸ ਦਾ ਨਾਂ ਸੰਤੋਖਸਰ ਰੱਖਿਆ। ਦੁਖ ਭੰਜਨੀ ਬੇਰੀ ਦੇ ਪਾਸ ਸੰਮਤ ੧੫੭੪ ਵਿਚ ਇਕ ਸਰੋਵਰ ਖੁਦਵਾਇਆ, ਜਿਸ ਨੂੰ ਪਿੱਛੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਪੂਰਨ ਕੀਤਾ ਤੇ ਨਾਉਂ 'ਅੰਮ੍ਰਿਤਸਰ' ਰੱਖਿਆ।

ਸੇਵਾ ਤੇ ਸਿਮਰਨ ਦੇ ਸੋਮੇ, ਨਾਮ-ਰਸ ਵਿਚ ਭਿੱਜੇ ਸੋਢੀ ਸੁਲਤਾਨ ਸ੍ਰੀ ਗੁਰੂ ਰਾਮਦਾਸ ਜੀ ਨੇ ੧ ਸਤੰਬਰ, ਸੰਨ ੧੫੮੧ ਨੂੰ ਆਪਣੇ ਛੋਟੇ ਸਪੁੱਤਰ ਸ੍ਰੀ (ਗੁਰੂ) ਅਰਜਨ ਦੇਵ ਜੀ ਨੂੰ ਸਿੱਖੀ ਵਿਚ ਨਿਪੁੰਨ ਸਾਰੇ ਗੁਣਾਂ ਨਾਲ ਭਰਪੂਰ ਸਮਝ ਕੇ ਗੁਰਿਆਈ ਦੇਣ ਦੀ ਰਸਮ ਅਦਾ ਕਰ ਦਿੱਤੀ। ਫਿਰ ਆਪ ਜੋਤੀ ਜੋਤ ਸਮਾ ਗਏ। ■

## ਗੁਰਦੁਆਰਾ ਸ੍ਰੀ ਗਰਨਾ ਸਾਹਿਬ ਬੋਦਲ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸ੍ਰੀ ਗਰਨਾ ਸਾਹਿਬ, ਬੋਦਲ, ਜ਼ਿਲ੍ਹਾ ਹੁਸ਼ਿਆਰਪੁਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਉਕਤ ਗੁਰਦੁਆਰਾ ਸਾਹਿਬ ਵਿਖੇ ੧੭ ਅਗਸਤ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੩੭ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਗੁਰੂ ਵਾਲੇ ਬਣੇ।

# ਗੁਰੂ-ਘਰ ਦੇ ਅਨਿਨ ਸਿੱਖ : ਬਾਬਾ ਬੁੱਢਾ ਜੀ

*-ਡਾ. ਗੁਰਪ੍ਰੀਤ ਸਿੰਘ**

ਗੁਰੂ ਦਾ ਸੰਕਲਪ ਸਿੱਖ ਧਰਮ ਦਾ ਕੇਂਦਰੀ ਧੁਰਾ ਹੈ। ਜਿਸ ਵੀ ਅਸਥਾਨ 'ਤੇ ਗੁਰੂ ਨੇ ਨਿਵਾਸ ਕੀਤਾ ਉਹ ਥਾਂ ਪੂਜਣਯੋਗ ਬਣ ਗਈ। ਜਿਨ੍ਹਾਂ ਜੀਵਾਂ, ਜੰਤੂਆਂ ਦਾ ਗੁਰੂ ਨਾਲ ਮਿਲਾਪ ਹੋਇਆ ਉਹ ਹਰੇ ਭਰੇ ਹੋ ਗਏ:

*ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥*
*ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ ॥*
*(ਪੰਨਾ ੩੧੦)*

ਗੁਰੂ ਸਾਹਿਬਾਨ ਦੇ ਜਿਨ੍ਹਾਂ ਨੇ ਦਰਸ਼ਨ ਕੀਤੇ, ਸੰਗਤ ਕੀਤੀ, ਉਹ ਮੁਕਤ ਹੋ ਗਏ:

*ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ ॥* *(ਪੰਨਾ ੩੧੦)*

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੰਗਤ ਕਰ ਕੇ ਮੁਕਤ ਹੋਏ ਬੇਅੰਤ ਸਿੱਖਾਂ ਵਿੱਚੋਂ ਬਾਬਾ ਬੁੱਢਾ ਜੀ ਪ੍ਰਮੁੱਖ ਹਨ। ਬਾਬਾ ਬੁੱਢਾ ਜੀ ਬਾਰੇ ਭਾਈ ਗੁਰਦਾਸ ਜੀ ਦਾ ਫੁਰਮਾਨ ਹੈ:

*ਜਿਤਾ ਰੰਧਾਵਾ ਭਲਾ ਹੈ ਬੂੜਾ ਬੁਢਾ ਇਕ ਮਨਿ ਧਿਆਵੈ।* *(ਵਾਰ ੧੧:੧੪)*

ਬਾਬਾ ਬੁੱਢਾ ਜੀ ਦਾ ਜਨਮ ਭਾਈ ਸੁੱਘਾ ਰੰਧਾਵਾ ਜੀ ਦੇ ਘਰ ਮਾਤਾ ਗੌਰਾਂ ਜੀ ਦੀ ਕੁੱਖੋਂ ਕੱਤਕ ਵਦੀ ੧੦, ੭ ਕੱਤਕ ਸੰਮਤ ੧੫੬੩ ਦਿਨ ਸ਼ੁਕਰਵਾਰ ਨੂੰ ਪਿੰਡ ਕੱਥੂ ਨੰਗਲ, ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ।[1] ਬਾਬਾ ਬੁੱਢਾ ਜੀ ਦੀ ਜਨਨੀ ਮਾਤਾ ਗੌਰਾਂ ਜੀ ਬੁੰਡਾਲੇ (ਫਿਰੋਜ਼ਪੁਰ) ਦੇ ਰਹਿਣ ਵਾਲੇ ਗਾਜੀ ਸੰਧੂ ਦੀ ਧੀ ਸੀ। ਮੰਗਲ ਸਿੰਘ ਉਪਦੇਸ਼ਕ ਲਿਖਦੇ ਹਨ ਕਿ ਬਾਬਾ ਬੁੱਢਾ ਜੀ ਬਹੁਤ ਸੁੰਦਰ ਅਤੇ ਹਸਮੁਖ ਬਾਲਕ ਸਨ ਜੋ ਸਭ ਦੇ ਮਨ ਨੂੰ ਮੋਹ ਲੈਂਦੇ ਸਨ। ਉਨ੍ਹਾਂ ਦੀ ਬੋਲੀ ਮਿਠਾਸ ਭਰੀ ਸੀ ਅਤੇ ਬੁੱਧੀ ਦੇ ਪੱਖ ਤੋਂ ਨਿੱਕੇ ਹੁੰਦਿਆਂ ਹੀ ਵੱਡਿਆਂ ਵਰਗੇ ਸਿਆਣੇ ਸਨ। ਕੁਝ ਸਮਾਂ ਪਾ ਕੇ ਬਾਬਾ ਬੁੱਢਾ ਜੀ ਦੇ ਮਾਤਾ-ਪਿਤਾ ਕੱਥੂ ਨੰਗਲ ਤੋਂ ਉੱਠ ਕੇ ਰਾਵੀ ਦਰਿਆ ਦੇ ਨੇੜੇ ਛਪਰੀਆਂ ਤਿਆਰ ਕਰ ਕੇ ਰਹਿਣ ਲੱਗ ਪਏ। ਇੱਥੇ (ਅੱਜ ਕੱਲ੍ਹ ਰਮਦਾਸ) ਆਉਣ ਦਾ ਕਾਰਨ ਰਾਵੀ ਦੇ ਨਾਲ-ਨਾਲ ਹਰਿਆ ਭਰਿਆ ਘਾਹ ਅਤੇ ਪਾਣੀ ਸੀ। ਜਿੱਥੇ ਪਸ਼ੂਆਂ ਦੇ ਚਰਨ ਲਈ ਸੁੰਦਰ ਚਾਰਗਾਹ ਕੁਦਰਤ ਨੇ ਪੈਦਾ ਕੀਤੀ ਹੋਈ ਸੀ।[2] ਕਵੀ ਭਾਈ ਸੰਤੋਖ ਸਿੰਘ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮੇਲ ਬਾਬਾ ਬੁੱਢਾ ਜੀ ਨਾਲ ਹੋਇਆ ਤਾਂ ਬਾਬਾ ਬੁੱਢਾ ਜੀ ਉਸ ਸਮੇਂ ਡੰਗਰ ਚਾਰ ਰਹੇ ਸਨ:

*ਇਕ ਸਿਨ ਬਹਿਰ ਬਿਰਛ ਕੀ ਛਾਯਾ। ਬੈਠਿ ਰਹ ਗੁਰ ਸਹਿਜ ਸੁਭਾਯਾ॥੨॥*

---

**ਧਾਰਮਿਕ ਅਧਿਆਪਕ, ਸ੍ਰੀ ਮਾਤਾ ਗੰਗਾ ਕੰਨਿਆ ਸੀਨੀਅਰ ਸੈਕੰਡਰੀ ਸਕੂਲ, ਬਾਬਾ ਬਕਾਲਾ ਸਾਹਿਬ-੧੪੩੨੦੨ ਮੋ. ੮੭੨੫੦੧੫੧੬੩*

*ਬਾਰਿਕ ਅਜਾ ਚਰਾਵਤਿ ਆਵਾ। ਜਗਨ ਲਗਯੋ ਜਿਹ ਭਾਗ ਸੁਹਾਵਾ॥*[੩]

ਬਾਬਾ ਬੁੱਢਾ ਜੀ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਮੇਲ ਰਮਦਾਸ ਦੀ ਧਰਤੀ 'ਤੇ ਹੋਇਆ, ਜਿੱਥੇ ਅੱਜਕੱਲ ਗੁਰਦੁਆਰਾ ਸਾਹਿਬ ਹੈ। ਇਹ ਮੇਲ ੧੫੭੪ ਬਿ. (੧੫੧੭ ਈ.) ਨੂੰ ਕੱਤਕ ਮਹੀਨੇ ਸੋਮਵਾਰ ਹੋਇਆ ਸੀ:

*ਪੰਦਰਾ ਸੌ ਪਛੱਤਰਾ ਸੋਮਵਾਰ ਦਿਨ ਜਾਨ।*
*ਚਾਰ ਵਦ ਕਤਕ ਲਖੋ ਪਰਵਿਸਟਾ ਅੱਠਗਾਨ॥*[੪]

ਇਸ ਪਹਿਲੇ ਮਿਲਾਪ ਦੌਰਾਨ ਹੀ ਗੁਰੂ ਜੀ ਵੱਲੋਂ ਬਾਲਕ ਬੂੜੇ ਨੂੰ ਇਹ ਕਹਿਣਾ ਕਿ 'ਤੇਰੀ ਮੱਤ ਬੁੱਢਿਆਂ ਵਾਲੀ ਹੈ' ਉਨ੍ਹਾਂ ਦੀ ਸ਼ਖ਼ਸੀਅਤ ਨੂੰ ਉਜਾਗਰ ਕਰਦਾ ਹੈ। ਬੂੜਾ ਨਾਮ ਦੇ ਇਸ ਬਾਲਕ ਦਾ ਨਾਮ ਬੁੱਢਾ ਪੈਣਾ ਉਸ ਦੀ ਸਿਆਣਪ ਵੱਲ ਸੰਕੇਤ ਕਰਦਾ ਹੈ। ਗੁਰੂ ਜੀ ਜਦ ਅਗਲੀ ਉਦਾਸੀ ਲਈ ਰਵਾਨਾ ਹੋਏ ਤਾਂ ਬਾਬਾ ਬੁੱਢਾ ਜੀ ਦੀ ਸਿਆਣਪ ਸਦਕਾ ਹੀ ਉਨ੍ਹਾਂ ਨੂੰ ਤੇਰਾਂ ਸਾਲ ਦੀ ਉਮਰ ਵਿਚ ਕਰਤਾਰਪੁਰ ਦੀ ਸੇਵਾ-ਸੰਭਾਲ ਸੌਂਪ ਗਏ ਸਨ।[੫] ਬਾਬਾ ਬੁੱਢਾ ਜੀ ਦਾ ਅਨੰਦ ਕਾਰਜ ਅੱਚਲ ਸਾਹਿਬ ਪਿੰਡ ਦੇ ਵਸਨੀਕ ਇਕ ਗੁਰਸਿੱਖ ਦੀ ਧੀ ਮਿਰੋਆ ਜੀ ਨਾਲ ਹੋਇਆ। ਸ੍ਰੀ ਗੁਰੂ ਨਾਨਕ ਦੇਵ ਜੀ ਉਸ ਸਮੇਂ ਧਰਮ ਪ੍ਰਚਾਰ ਦੇ ਕਾਰਜ ਲਈ ਬਾਹਰ ਉਦਾਸੀ 'ਤੇ ਸਨ। ਪਰ ਉਨ੍ਹਾਂ ਦੇ ਮਹਿਲ ਮਾਤਾ ਸੁਲੱਖਣੀ ਜੀ ਅਤੇ ਦੋਵੇਂ ਸਾਹਿਬਜ਼ਾਦੇ ਬਰਾਤ ਵਿਚ ਸ਼ਾਮਲ ਸਨ।[੬] ਬਾਬਾ ਬੁੱਢਾ ਜੀ ਦੇ ਵਿਆਹ ਤੋਂ ਇਕ ਸਾਲ ਬਾਅਦ ਮਾਤਾ ਗੌਰਾਂ ਜੀ ਅਤੇ ਦੋ ਸਾਲ ਮਗਰੋਂ ਬਾਬਾ ਸੁੱਘਾ ਜੀ ਅਕਾਲ ਚਲਾਣਾ ਕਰ ਗਏ ਸਨ।[੭] ਬਾਬਾ ਬੁੱਢਾ ਜੀ ਦੇ ਘਰ ਚਾਰ ਸਪੁੱਤਰਾਂ ਨੇ ਜਨਮ ਲਿਆ, ਜਿਨ੍ਹਾਂ ਦੇ ਨਾਮ ਸ੍ਰੀ ਗੁਰੂ ਨਾਨਕ ਦੇਵ ਜੀ ਕੋਲੋਂ ਰਖਵਾਏ ਗਏ ਸਨ। ਸਭ ਤੋਂ ਵੱਡੇ ਸਪੁੱਤਰ ਸੁਧਾਰੀ ਦਾ ਜਨਮ ੧੫੨੯ ਈ. ਨੂੰ ਹੋਇਆ। ਇਸ ਦਾ ਵਿਆਹ ੧੫੪੩ ਈ. ਵਿਚ ਪਿੰਡ ਡਗਤੂਤ, ਤਹਿਸੀਲ ਕਸੂਰ, ਜ਼ਿਲਾ ਲਾਹੌਰ ਵਿਖੇ ਹੋਇਆ। ਦੂਜੇ ਸਪੁੱਤਰ ਭਿਖਾਰੀ ਦਾ ਜਨਮ ੧੫੩੧ ਈ. ਨੂੰ ਹੋਇਆ। ਇਸ ਦਾ ਵਿਆਹ ੧੫੪੫ ਈ. ਨੂੰ ਪਿੰਡ ਸਮਰਾ ਨੇੜੇ ਡੇਹਰਾ ਬਾਬਾ ਨਾਨਕ ਦੇ ਰਹਿਣ ਵਾਲੇ ਭਾਈ ਨਰੈਣੇ ਦੀ ਸਪੁੱਤਰੀ ਨਾਲ ਹੋਇਆ। ਤੀਜੇ ਪੁੱਤਰ ਮਹਿਮਾ ਦਾ ਜਨਮ ੧੫੩੩ ਈ. ਨੂੰ ਹੋਇਆ। ਇਸ ਦਾ ਵਿਆਹ ਤਲਵੰਡੀ ਭਿੰਡਰਾਂ ਵਿਖੇ ੧੫੫੦ ਈ. ਨੂੰ ਹੋਇਆ। ਚੌਥੇ ਪੁੱਤਰ ਭਾਨੇ ਦਾ ਜਨਮ ੧੫੩੬ ਈ. ਨੂੰ ਹੋਇਆ। ਇਸ ਦਾ ਵਿਆਹ ਪਿੰਡ ਢਿੱਲਵਾਂ ਜ਼ਿਲ੍ਹਾ ਜਲੰਧਰ ਦੇ ਜਿਮੀਂਦਾਰ ਦਾ ਸਪੁੱਤਰੀ ਗੌਂਗਵੇ ਨਾਲ ੧੫੫੪ ਈ. ਵਿਚ ਹੋਇਆ।[੮] ਕਰਤਾਰਪੁਰ ਸਾਹਿਬ ਦੀ ਹਰ ਸੇਵਾ, ਕਾਰਜ ਅਤੇ ਗੁਰੂ ਪ੍ਰੀਖਿਆ ਵਿਚ ਬਾਬਾ ਬੁੱਢਾ ਜੀ ਸ਼ਾਮਲ ਹੁੰਦੇ ਰਹੇ। ਭਾਈ ਲਹਿਣਾ ਜੀ ਨੂੰ ਜਿੱਥੇ ਗੁਰਿਆਈ ਪ੍ਰਾਪਤ ਹੋਈ, ਉੱਥੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਾ ਬੁੱਢਾ ਜੀ ਨੂੰ ਭਾਈ ਦੀ ਪਦਵੀ ਨਾਲ ਨਿਵਾਜਿਆ ਸੀ:

*ਸ੍ਰੀ ਬੁੱਢੇ ਅਸ਼ਟਕ ਕਰਯੋ ਸੁਨਿ ਸਤਿਗੁਰ ਸੁਖਦਾਇ।*
*ਭਾਈ ਪਦ ਬਖਸਨ ਕਰਯੋ ਸੁਨਤਿ ਸਿੱਖ ਸਮੁਦਾਇ॥*[੯]

ਅੰਤਮ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਾ ਬੁੱਢਾ ਜੀ ਦੀ ਸਮਰਪਿਤ

ਭਾਵਨਾ ਨੇ ਸੇਵਾ ਨੂੰ ਦੇਖਦਿਆਂ ਵਚਨ ਦਿੱਤਾ ਸੀ:

*ਸ੍ਰੀ ਗੁਰ ਨਾਨਕ ਦੀਨ ਮੁਝੈ ਬਰ-ਮੈਂ ਜਹਿ ਹੋਵੌਂ ਪਛਾਨੈਂ ਤਹਾ ਹੀ।*[੧੦]

ਭਾਈ ਲਹਿਣਾ ਜੀ (ਸ੍ਰੀ ਗੁਰੂ ਅੰਗਦ ਦੇਵ ਜੀ) ਨੂੰ ਗੁਰਿਆਈ ਦਿੰਦੇ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਿਆਈ ਦੀ ਰਸਮ ਬਾਬਾ ਬੁੱਢਾ ਜੀ ਪਾਸੋਂ ਕਰਵਾਈ ਸੀ।[੧੧] ਗੁਰਿਆਈ ਪ੍ਰਾਪਤ ਕਰਨ ਤੋਂ ਬਾਅਦ ਸ੍ਰੀ ਗੁਰੂ ਅੰਗਦ ਦੇਵ ਜੀ ਜਦ ਮਾਤਾ ਭਿਰਾਈ ਦੇ ਘਰ ਆਪਣੀ ਸੁਰਤਿ ਪਰਮਾਤਮਾ ਨਾਲ ਜੋੜ ਕੇ ਬੰਦਗੀ ਵਿਚ ਲੀਨ ਸਨ ਤਾਂ ਉਸ ਸਮੇਂ ਸੰਗਤ ਬਾਬਾ ਬੁੱਢਾ ਜੀ ਕੋਲ ਤਲਵੰਡੀ ਭਾਣਾ (ਰਮਦਾਸ) ਆਈ ਸੀ ਕਿ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰਵਾਉ। ਮਾਤਾ ਭਿਰਾਈ ਦੇ ਘਰੋਂ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਬਾਬਾ ਬੁੱਢਾ ਜੀ ਨੇ ਹੀ ਸੰਗਤ ਦੇ ਸਾਹਮਣੇ ਪ੍ਰਗਟ ਕੀਤਾ ਸੀ।[੧੨] ਬਾਬਾ ਬੁੱਢਾ ਜੀ ਅਣਥੱਕ ਸੇਵਾਦਾਰ ਦੇ ਨਾਲ-ਨਾਲ ਮਹਾਨ ਗਿਆਨੀ ਵੀ ਸਨ। ਆਪ ਜੀ ਨੇ ਅਧਿਆਪਕ ਵਜੋਂ ਸੇਵਾ ਵੀ ਨਿਭਾਈ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਦੀ ਆਗਿਆ ਪਾ ਕੇ ਪਹਿਲਾਂ ਆਪ ਜੀ ਨੇ ਖਡੂਰ ਸਾਹਿਬ ਵਿਚ ਬੱਚਿਆਂ ਨੂੰ ਪੜ੍ਹਾਉਣ ਦਾ ਕਾਰਜ ਕੀਤਾ। ਫਿਰ ਆਪਣੇ ਪਿੰਡ ਤਲਵੰਡੀ ਭਾਣਾ (ਹੁਣ ਰਮਦਾਸ) ਵਿਚ ਬੱਚਿਆਂ ਲਈ ਪਾਠਸ਼ਾਲਾ ਖੋਲ੍ਹੀ। ਬਾਅਦ ਵਿਚ ਚਿਰ ਕਾਲ ਤਕ ਬੀੜ੍ਹ ਸਾਹਿਬ ਵਿਖੇ ਸੇਵਾ ਦੇ ਨਾਲ-ਨਾਲ ਬੱਚਿਆਂ ਨੂੰ ਵਿੱਦਿਆ ਦੇਣ ਦਾ ਕਾਰਜ ਕਰਦੇ ਰਹੇ।[੧੩]

ਸ੍ਰੀ ਗੁਰੂ ਸ੍ਰੀ ਅੰਗਦ ਦੇਵ ਜੀ, ਬਾਬਾ ਬੁੱਢਾ ਜੀ ਦੇ ਬੇਟੇ ਸੁਧਾਰੀ ਦੇ ਵਿਆਹ 'ਤੇ ਪਿੰਡ ਤਲਵੰਡੀ (ਰਮਦਾਸ) ਪਰਵਾਰ ਸਮੇਤ ਪਹੁੰਚੇ ਸਨ। ਵਿਆਹ 'ਤੇ ਰਾਤ ਨੂੰ ਗੁਰੂ ਸਾਹਿਬ ਦੁਆਰਾ ਦੀਵਾਨ ਸਜਾਇਆ ਗਿਆ। ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਕੀਰਤਨ ਅਤੇ ਸ਼ਬਦ ਵੀਚਾਰਾਂ ਹੋਈਆਂ ਸਨ।[੧੪] ਸ੍ਰੀ ਗੁਰੂ ਅੰਗਦ ਦੇਵ ਜੀ ਦੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਸ੍ਰੀ ਗੁਰੂ ਅਮਰਦਾਸ ਜੀ ਨੂੰ ਗੁਰਿਆਈ ਦਿੱਤੀ ਗਈ। ਗੁਰਿਆਈ ਦੇਣ ਦੀ ਰਸਮ ਬਾਬਾ ਬੁੱਢਾ ਜੀ ਨੇ ਨਿਭਾਈ ਸੀ:

*ਪੈਸੇ ਪੰਚ ਨਾਰੀਅਲ ਏਕ। ਲੇ ਬੁੱਢੇ ਤੇ ਜਲਧਿ ਬਿਬੇਕ।*
*ਠਾਂਢੇ ਭਏ ਪ੍ਰਦੱਛਨ ਦੀਨੀ। ਸ੍ਰੀ ਗੁਰ ਘਰ ਕੀ ਰੀਤਿ ਸੁ ਕੀਨੀ॥*[੧੫]

ਛੇਵੇਂ ਗੁਰੂ ਸਾਹਿਬ ਤਕ ਗੁਰੂ-ਘਰ ਦੇ ਸਾਰੇ ਵੱਡੇ ਕਾਰਜਾਂ ਦਾ ਅਰੰਭ ਬਾਬਾ ਬੁੱਢਾ ਜੀ ਰਾਹੀਂ ਹੀ ਹੁੰਦਾ ਰਿਹਾ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਵਿਚ ਜਦ ਜਲ ਲਈ ਬਉਲੀ ਅਰੰਭੀ ਤਾਂ ਇਸ ਬਉਲੀ ਦਾ ਪਹਿਲਾ ਟੱਕ ਬਾਬਾ ਬੁੱਢਾ ਜੀ ਪਾਸੋਂ ਹੀ ਲਗਵਾਇਆ ਸੀ:

*ਸੁਥਲ ਜਾਨਿ ਗੁਰ ਇਸਥਿਤ ਭਏ। ਟਕ ਲਾਵਨਿ ਕੀ ਆਇਸ ਦਏ॥*
*ਬੁੱਢੇ ਪ੍ਰਥਮ ਕਹੀ ਕਰ ਗਹੀ। ਜਹਿੰ ਗੁਰ ਕਹੀ ਤਿਰਥ ਕਰਿ ਸਹੀ॥*[੧੬]

ਸ੍ਰੀ ਗੁਰੂ ਅਮਰਦਾਸ ਜੀ ਨੇ ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਵਾਸਤੇ ੨੨ ਮੰਜੀਆਂ ਦੀ ਸਥਾਪਨਾ ਕੀਤੀ ਤਾਂ ਇਨ੍ਹਾਂ ਬਾਈ ਪ੍ਰਚਾਰਕਾਂ ਦੇ ਮੁਖੀ ਬਾਬਾ ਬੁੱਢਾ ਜੀ ਨੂੰ ਥਾਪਿਆ ਗਿਆ ਸੀ।[੧੭] ਠੱਟਾ ਪਿੰਡ ਕੋਲ ਜਦ ਬੀੜ ਸਾਹਿਬ ਦੀ ਸਾਰੀ ਜ਼ਮੀਨ ਗੁਰੂ-ਘਰ ਨਾਲ ਜੁੜੀ ਤਾਂ ਬੀੜ ਸਾਹਿਬ ਸੇਵਾ ਕਰਨ ਅਤੇ ਪ੍ਰਚਾਰ ਕਰਨ ਦੀ ਡਿਊਟੀ ਬਾਬਾ

ਬੁੱਢਾ ਜੀ ਨੂੰ ਹੀ ਸੌਂਪੀ ਗਈ ਸੀ। ਬਾਬਾ ਬੁੱਢਾ ਜੀ ਜਦ ਬੀੜ ਸਾਹਿਬ ਸੇਵਾ ਨਿਭਾਅ ਰਹੇ ਸਨ ਤਾਂ ਪਿੱਛੇ ਪਿੰਡ ਰਮਦਾਸ ਵਿਚ ਸੰਮਤ ੧੬੩੭ ਮੁਤਾਬਕ ੧੫੮੩ ਈ. ਨੂੰ ਬਾਬਾ ਜੀ ਦੀ ਪਤਨੀ ਮਾਤਾ ਮਿਰੋਆ ਜੀ ਅਕਾਲ ਚਲਾਣਾ ਕਰ ਗਏ।[੧੮] ਗੁਰੂ ਅਮਰਦਾਸ ਜੀ ਦੀ ਹਜ਼ੂਰੀ ਵਿਚ ਬਾਬਾ ਬੁੱਢਾ ਜੀ ਨੇ ਬਾਖ਼ੂਬੀ ਸੇਵਾ ਨਿਭਾਈ। ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਦੀ ਰਸਮ ਵੀ ਬਾਬਾ ਬੁੱਢਾ ਜੀ ਰਾਹੀਂ ਹੀ ਹੋਈ:

*ਬੁੱਢੇ ਸੰਮਤ ਗੁਰੂ ਹੋਇ ਪੈਸੇ ਪੰਚ ਨਲੈਰ।*
*ਰਾਮਦਾਸ ਕੀ ਭੇਟਿ ਧਰਿ ਕ੍ਰਿਪਾ ਦ੍ਰਿਸ਼ਟਿ ਕੋ ਹੇਰਿ॥*[੧੯]

ਜਦ ਸ੍ਰੀ ਗੁਰੂ ਅਮਰਦਾਸ ਜੀ ਜੋਤੀ ਜੋਤ ਸਮਾਏ ਤਾਂ ਉਨ੍ਹਾਂ ਦੇ ਬਿਬਾਨ ਨੂੰ ਮੋਢਾ ਦੇਣ ਵਾਲੇ ਚਾਰ ਸਿੱਖਾਂ ਵਿਚ ਬਾਬਾ ਬੁੱਢਾ ਜੀ ਵੀ ਸਨ।[੨੦]

ਅੰਮ੍ਰਿਤਸਰ ਸਾਹਿਬ ਦੇ ਅੰਮ੍ਰਿਤ ਸਰੋਵਰ ਦੀ ਸਾਰੀ ਕਾਰ-ਸੇਵਾ ਬਾਬਾ ਬੁੱਢਾ ਜੀ ਦੀ ਨਿਗਰਾਨੀ ਹੇਠ ਹੋਈ ਸੀ। ਇਸ ਕਾਰ-ਸੇਵਾ ਵਿਚ ਬਾਬਾ ਬੁੱਢਾ ਜੀ ਦੇ ਪਰਵਾਰ ਨੇ ਹੱਥੀਂ ਸੇਵਾ ਕੀਤੀ ਸੀ:

*ਉਤਰ ਦਿਸ ਤਲਾਵ ਕੋ ਤੀਰ। ਭਾਈ ਸਾਹਿਬ ਬੁੱਢਾ ਧੀਰ॥*
*ਕਰਹਿ ਕਰਾਵਹਿ ਕਾਰ ਬਿਸਾਲਾ। ਖਨਤਿ ਨਿਕਾਸਹਿ ਫਿਰਹਿ ਉਤਾਲਾ॥੭॥*
*ਭਾਈ ਬੁਢਾ ਜੁਤਿ ਪਰਵਾਰੁ। ਸੁਤ ਪੋਤ੍ਰਾਇ ਸਹਤ ਕਰਿ ਕਾਰ॥*[੨੧]

ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰਿਆਈ ਦੀ ਰਸਮ ਬਾਬਾ ਬੁੱਢਾ ਜੀ ਨੇ ਆਪਣੇ ਹੱਥੀਂ ਕੀਤੀ ਸੀ:

*ਪੁਨ ਸਤਿਗੁਰ ਕੀ ਆਇਸੁ ਪਾਇ। ਬੁੱਢਾ ਉਠਯੋ ਰਿਦੇ ਹਰਖਾਇ॥*
*ਭਰਯੋ ਭਾਗ ਸੋ ਭਾਲ ਜੁ ਨੀਕਾ। ਨਿਜ ਕਰ ਤੇ ਸੁਠ ਕੀਨਸਿ ਟੀਕਾ॥*[੨੨]

ਜਦ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰਿਆਈ ਮਿਲੀ ਤਾਂ ਪ੍ਰਿਥੀ ਚੰਦ ਗੁਰਿਆਈ ਦੇ ਦਾਅਵੇਦਾਰ ਵਜੋਂ ਗੁਰੂ-ਘਰ ਦਾ ਵਿਰੋਧੀ ਹੋ ਗਿਆ। ਇਸ ਸਮੇਂ ਪ੍ਰਿਥੀ ਚੰਦ ਦੀਆਂ ਚਾਲਾਂ ਤੋਂ ਸੰਗਤ ਨੂੰ ਸੁਚੇਤ ਕਰਨ ਲਈ ਬਾਬਾ ਬੁੱਢਾ ਜੀ ਨੇ ਬੜੀ ਅਹਿਮ ਭੂਮਿਕਾ ਨਿਭਾਈ ਸੀ। ਬਾਬਾ ਬੁੱਢਾ ਜੀ ਨੇ ਆਪਣੇ ਨਾਲ ਪ੍ਰਮੁੱਖ ਸਿੱਖ ਭਾਈ ਗੁਰਦਾਸ ਜੀ, ਭਾਈ ਲਾਲੋ ਜੀ, ਆਦਿਕ ਨੂੰ ਨਾਲ ਲੈ ਕੇ ਪਿਪਲੀ ਸਾਹਿਬ ਵਾਲੀ ਥਾਂ 'ਤੇ ਬੈਠ ਗਏ। ਜਿਹੜੀ ਸੰਗਤ ਉਸ ਪਾਸਿਉਂ ਆਉਂਦੀ ਸੀ, ਉਸ ਨੂੰ ਪ੍ਰਿਥੀ ਚੰਦ ਦੀਆਂ ਸਾਜ਼ਿਸ਼ਾਂ ਤੋਂ ਜਾਣੂ ਕਰਵਾਉਂਦੇ ਸਨ। ਜਦ ਬਾਲ ਸ੍ਰੀ (ਗੁਰੂ) ਹਰਿਗੋਬਿੰਦ ਜੀ ਦਾ ਪ੍ਰਕਾਸ਼ ਹੋਇਆ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬੱਚੇ ਦੇ ਜਨਮ ਦੀ ਖ਼ੁਸ਼ੀ ਵਿਚ ਛੇਹਰਟਾ ਖੂਹ ਲਗਵਾਇਆ ਸੀ। ਇਸ ਛੇਹਰਟਾ ਖੂਹ ਦਾ ਟੱਕ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਬਾ ਬੁੱਢਾ ਜੀ ਪਾਸੋਂ ਹੀ ਲਗਵਾਇਆ ਸੀ।[੨੩] ਬਾਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵਿੱਦਿਆ ਬਾਬਾ ਬੁੱਢਾ ਜੀ ਪਾਸੋਂ ਹੀ ਪ੍ਰਾਪਤ ਕੀਤੀ ਸੀ। 'ਗੁਰ ਬਿਲਾਸ ਪਾਤਸ਼ਾਹੀ ਛੇਵੀਂ' ਅਨੁਸਾਰ:

*ਪੜ੍ਹਿ ਵਿਦਿਆ ਗੁਰ ਭਏ ਪ੍ਰਸੰਨੁ। ਬੁੱਢੇ ਕੋ ਭਾਖਯੋ ਧਨੁ ਧੰਨੁ॥*
*ਸ਼ਸਤ੍ਰ ਸਾਸਤ੍ਰ ਸਭ ਵਿਦਿਯਾ ਪਾਈ। ਹਰਿ ਗੁਵਿੰਦ ਮਨਿ ਹਰਖ ਧਰਾਈ॥*

*ਸਾਹਿਬ ਬੁੱਢੇ ਕੇ ਪਗ ਲਾਗਾ। ਗੁਰ ਦੀਖਿਆ ਦੀਨੀ ਰਤਿ ਪਾਗਾ॥*[੨੪]

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਦ ਤਰਨ ਤਾਰਨ ਸਾਹਿਬ ਵਸਾਇਆ ਤਾਂ ਇੱਥੇ ਬਣਾਏ ਗਏ ਸਰੋਵਰ ਦੀ ਅਰਦਾਸ ਬਾਬਾ ਬੁੱਢਾ ਜੀ ਪਾਸੋਂ ਕਰਵਾਈ ਗਈ ਸੀ:

*ਲਗਯੋ ਬੁੱਢੇ ਕਹੁ ਕਿਯ ਖਰਯੋ। ਬ੍ਰਹਮ ਸਰੂਪ ਬਿਖੈ ਚਿਤੁ ਜੁਰਯੋ॥*[੨੫]

ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਸੰਪਾਦਨ ਕਰਵਾਈ ਗਈ ਪਹਿਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦਾ ਪਹਿਲਾ ਪ੍ਰਕਾਸ਼ ਸੰਮਤ ੧੬੬੧ ਨੂੰ ਅੰਮ੍ਰਿਤ ਵੇਲੇ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਕੀਤਾ ਗਿਆ। ਇਸ ਬੀੜ ਸਾਹਿਬ ਦਾ ਪਹਿਲਾ ਪ੍ਰਕਾਸ਼ ਅਤੇ ਪਹਿਲਾ ਹੁਕਮ ਲੈਣ ਦਾ ਸੁਭਾਗ ਬਾਬਾ ਬੁੱਢਾ ਜੀ ਨੂੰ ਪ੍ਰਾਪਤ ਹੋਇਆ। ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਅਨੁਸਾਰ:

*ਵਾਰ ਭੋਗ ਸੁਨਿ ਮਨ ਲਾਈ। ਸ੍ਰੀ ਅਰਜਨ ਪੁਨ ਗਿਰਾ ਅਲਾਈ॥*
*ਬੁੱਢਾ ਸਾਹਿਬ ਖੋਲਹੁ ਗ੍ਰਿੰਥ। ਲੇਹੁ ਅਵਾਜ ਸੁਨਹਿ ਸਭਿ ਪੰਥ॥*[੨੬]

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਸਿੱਖ ਪੰਥ ਨੂੰ ਬਾਬਾ ਬੁੱਢਾ ਜੀ ਨੇ ਬਹੁਤ ਹੌਂਸਲਾ ਦਿੱਤਾ। ਛੇਵੇਂ ਗੁਰੂ ਜੀ ਨੂੰ ਗੁਰਿਆਈ ਦੀ ਰਸਮ ਨਿਭਾਉਣ ਅਤੇ ਮੀਰੀ-ਪੀਰੀ ਦੀਆਂ ਕਿਰਪਾਨਾਂ ਪਹਿਨਾਉਣ ਦਾ ਸੁਭਾਗ ਵੀ ਬਾਬਾ ਬੁੱਢਾ ਜੀ ਨੂੰ ਹੀ ਪ੍ਰਾਪਤ ਹੋਇਆ।[੨੭] ਸ੍ਰੀ ਅਕਾਲ ਤਖਤ ਸਾਹਿਬ ਜੀ ਦੀ ਉਸਾਰੀ ਸਮੇਂ ਸਾਰੀ ਸੇਵਾ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੇ ਹੀ ਨਿਭਾਈ ਸੀ:

*ਕਿਸੀ ਰਾਜ ਨਹਿ ਹਾਥ ਲਗਾਯੋ। ਬੁੱਢੇ ਔ ਗੁਰਦਾਸ ਬਨਾਯਉ॥*[੨੮]

ਇਸ ਤਰ੍ਹਾਂ ਬਾਬਾ ਬੁੱਢਾ ਜੀ ਨੇ ਸਾਰੀ ਜ਼ਿੰਦਗੀ ਗੁਰੂ-ਘਰ ਪ੍ਰਤੀ ਸਮਰਪਿਤ ਹੋ ਕੇ ਸੇਵਾ ਕਰਦਿਆਂ ਗੁਜ਼ਾਰੀ। ਸਾਰੀ ਜ਼ਿੰਦਗੀ ਦੀ ਘਾਲਣਾ ਉਨ੍ਹਾਂ ਦੇ ਅੰਤਮ ਸਮੇਂ ਛੇਵੇਂ ਗੁਰੂ ਸਾਹਿਬ ਦੇ ਹਾਜ਼ਰ ਹੋਣ ਨਾਲ ਸਫਲ ਹੋ ਜਾਂਦੀ ਹੈ। ਬਾਬਾ ਬੁੱਢਾ ਜੀ ਦੇ ਅੰਤਮ ਸਮੇਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਆਪ ਦਰਸ਼ਨ ਦੇਣ ਲਈ ਰਮਦਾਸ ਦੀ ਧਰਤੀ 'ਤੇ ਜਾਂਦੇ ਹਨ:

*ਪ੍ਰੇਮ ਬਿਬਸ ਜਬਿ ਸਤਿਗੁਰ ਹੇਰੇ। ਤੁਰਨ ਗਹੇ ਪਾਇ ਤਿਸ ਬੇਰੇ॥*
*ਨੰਮ੍ਰਿ ਭਏ ਸ੍ਰੀ ਹਰਿਗੋਵਿੰਦ। ਗਹੇ ਬ੍ਰਿੱਧ ਕੇ ਪਦ ਅਰਬਿੰਦ॥*[੨੯]

ਆਖਰ ੧੨੫ ਸਾਲ ਦੀ ਉਮਰ ਭੋਗ, ਬਾਬਾ ਬੁੱਢਾ ਜੀ ਨੇ ੧੬ ਨਵੰਬਰ, ੧੬੩੧ ਈ. ਨੂੰ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਪਾਵਨ ਹੱਥਾਂ ਵਿਚ ਅੰਤਮ ਸਵਾਸ ਲਏ।[੩੦] ਆਪ ਪੂਰਨ ਗੁਰਸਿੱਖ, ਪ੍ਰਭਾਵਸ਼ਾਲੀ ਸ਼ਖ਼ਸੀਅਤ ਅਤੇ ਗੁਰੂ-ਘਰ ਦੇ ਪਿਆਰੇ ਤੇ ਸਤਿਕਾਰੇ ਮਹਾਂਪੁਰਸ਼ ਸਨ।

**ਹਵਾਲੇ**

੧. ਮੰਗਲ ਸਿੰਘ ਉਪਦੇਸ਼ਕ, *ਜੀਵਨ ਚਰਿਤ੍ਰ ਬਾਬਾ ਬੁੱਢਾ ਸਾਹਿਬ ਜੀ*, ਵਜ਼ੀਰ ਹਿੰਦ ਪ੍ਰੈੱਸ, ਅੰਮ੍ਰਿਤਸਰ, ੧੯੧੬, ਪੰਨਾ ੭.

੨. ਉਹੀ, ਪੰਨੇ ੮-੯.

੩. ਸੰਤੋਖ ਸਿੰਘ ਕਵੀ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਜਿਲਦ ਚੌਥੀ (ਸੰਪਾ.), ਭਾਈ ਵੀਰ ਸਿੰਘ, ਭਾਸ਼ਾ

ਵਿਭਾਗ ਪੰਜਾਬ, ੨੦੧੧, ਪੰਨਾ ੧੧੪੫.
੪. ਮੰਗਲ ਸਿੰਘ ਉਪਦੇਸ਼ਕ, *ਜੀਵਨ ਚਰਿਤ੍ਰ ਬਾਬਾ ਬੁੱਢਾ ਸਾਹਿਬ ਜੀ*, ਪੰਨਾ ੩੪.
੫. ਨਿਸ਼ਾਨ ਸਿੰਘ ਗੰਡੀਵਿੰਡ, *ਜਨਮਸਾਖੀ ਬਾਬਾ ਬੁੱਢਾ ਜੀ*, ਭਾ. ਚਤਰ ਸਿੰਘ, ਜੀਵਨ ਸਿੰਘ, ਬਜਾਰ ਮਾਈ ਸੇਵਾਂ, ਅੰਮ੍ਰਿਤਸਰ, ੨੦੧੫, ਪੰਨਾ ੩੨.
੬. ਮੰਗਲ ਸਿੰਘ ਉਪਦੇਸ਼ਕ, *ਜੀਵਨ ਚਰਿਤ੍ਰ ਬਾਬਾ ਬੁੱਢਾ ਸਾਹਿਬ ਜੀ*, ਪੰਨੇ ੨੯-੩੦
੭. *ਉਹੀ*, ਪੰਨਾ ੩੨.
੮. *ਉਹੀ*, ਪੰਨੇ ੩੦-੩੧.
੯. ਸੰਤੋਖ ਸਿੰਘ ਕਵੀ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ*, ਜਿਲਦ ਚੌਥੀ, ਪੰਨਾ ੧੨੫੨.
੧੦. *ਉਹੀ*, ਜਿਲਦ ਪੰਜਵੀਂ, ਪੰਨਾ ੧੩੪੨.
੧੧. *ਉਹੀ*.
੧੨. ਮੰਗਲ ਸਿੰਘ ਉਪਦੇਸ਼ਕ, *ਜੀਵਨ ਚਰਿਤ੍ਰ ਬਾਬਾ ਬੁੱਢਾ ਸਾਹਿਬ ਜੀ*, ਪੰਨੇ ੫੨-੫੩.
੧੩. *ਉਹੀ*, ਪੰਨੇ ੮੭-੮੮.
੧੪. *ਉਹੀ*, ਪੰਨੇ ੭੨-੭੩.
੧੫. ਸੰਤੋਖ ਸਿੰਘ ਕਵੀ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ*, ਜਿਲਦ ਪੰਜਵੀਂ, ਪੰਨਾ ੧੪੨੭.
੧੬. *ਉਹੀ*, ਪੰਨਾ ੧੫੪੧.
੧੭. ਗਿ. ਕਿਰਪਾਲ ਸਿੰਘ, *ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਪੰਨਾ ੧੧੮
੧੮. ਮੰਗਲ ਸਿੰਘ ਉਪਦੇਸ਼ਕ, *ਜੀਵਨ ਚਰਿਤ੍ਰ ਬਾਬਾ ਬੁੱਢਾ ਸਾਹਿਬ ਜੀ*, ਪੰਨਾ ੧੨੬.
੧੯. ਸੰਤੋਖ ਸਿੰਘ ਕਵੀ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ*, ਜਿਲਦ ਪੰਜਵੀਂ, ਪੰਨਾ ੧੬੨੪.
੨੦. *ਉਹੀ*, ਪੰਨਾ ੧੬੨੭.
੨੧. *ਉਹੀ*.
੨੨. *ਉਹੀ*, ਪੰਨਾ ੧੭੩੦.
੨੩. ਮੰਗਲ ਸਿੰਘ ਉਪਦੇਸ਼ਕ, *ਜੀਵਨ ਚਰਿਤ੍ਰ ਬਾਬਾ ਬੁੱਢਾ ਸਾਹਿਬ ਜੀ*, ਪੰਨਾ ੧੭੨.
੨੪. ਭਗਤ ਸਿੰਘ, *ਗੁਰਬਿਲਾਸ ਪਾਤਸ਼ਾਹੀ ਛੇਵੀਂ*, (ਸੰਪਾ.) ਜੋਗਿੰਦਰ ਸਿੰਘ ਵੇਦਾਂਤੀ, ਡਾ. ਅਮਰਜੀਤ ਸਿੰਘ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੯੯, ਪੰਨਾ ੫੫.
੨੫. ਸੰਤੋਖ ਸਿੰਘ ਕਵੀ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ*, ਜਿਲਦ ਛੇਵੀਂ, ਪੰਨਾ ੨੨੧੬.
੨੬. *ਉਹੀ*, ਜਿਲਦ ਛੇਵੀਂ, ਪੰਨਾ ੨੧੪੩.
੨੭. *ਉਹੀ*, ਪੰਨੇ ੨੪੦੪-੦੮.
੨੮. ਭਗਤ ਸਿੰਘ, *ਗੁਰਬਿਲਾਸ ਪਾਤਸ਼ਾਹੀ ਛੇਵੀਂ*, ਪੰਨਾ ੨੧੦.
੨੯. ਸੰਤੋਖ ਸਿੰਘ ਕਵੀ, *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ*, ਜਿਲਦ ਅੱਠਵੀਂ, ਪੰਨਾ ੩੦੦੮.
੩੦. ਰੂਪ ਸਿੰਘ (ਸੰਪਾ.), *ਪ੍ਰਮੁੱਖ ਸਿੱਖ ਸ਼ਖ਼ਸੀਅਤਾਂ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੧੦, ਪੰਨਾ ੨੧.

# ਸਾਕਾ ਪੰਜਾ ਸਾਹਿਬ ਦੇ ਸ਼ਹੀਦ ਭਾਈ ਕਰਮ ਸਿੰਘ-ਭਾਈ ਪਰਤਾਪ ਸਿੰਘ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸਿੱਖ ਇਤਿਹਾਸ ਦਾ ਹਰ ਪੰਨਾ ਸ਼ਹੀਦ ਗੁਰੂ ਸਾਹਿਬਾਨ, ਸਿੰਘਾਂ, ਸਿੰਘਣੀਆਂ, ਸਿਦਕੀਆਂ, ਮਰਜੀਵੜਿਆਂ, ਧਰਮ-ਰੱਖਿਅਕਾਂ, ਦੇਸ਼-ਭਗਤਾਂ, ਕੌਮੀ ਅਤੇ ਕੌਮਾਂਤਰੀ ਇਨਕਲਾਬੀ ਲਹਿਰਾਂ ਦੇ ਸਿਰਜਣਹਾਰਿਆਂ, ਮਹਾਨ ਪਰਉਪਕਾਰੀਆਂ, ਸ਼ਹੀਦ ਭੁਝੰਗੀਆਂ ਅਤੇ ਧਰਮੀਆਂ ਦੇ ਪਵਿੱਤਰ ਖ਼ੂਨ ਨਾਲ ਲਿਖਿਆ ਹੋਇਆ ਹੈ। ਇਨ੍ਹਾਂ ਸ਼ਹੀਦ ਸਿੰਘਾਂ-ਸਿੰਘਣੀਆਂ ਤੇ ਭੁਝੰਗੀਆਂ ਨੇ ਆਪਣੇ ਧਰਮ, ਅਨਧਰਮ, ਦੇਸ਼ ਅਤੇ ਖਾਸ ਕਰਕੇ ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਅਲੌਕਿਕ, ਅਸਚਰਜ, ਹੈਰਾਨੀਕੁੰਨ ਅਤੇ ਬੇਜੋੜ ਕੁਰਬਾਨੀਆਂ ਕਰ ਕੇ, ਇਤਿਹਾਸ ਦੇ ਵਹਿਣ ਹੀ ਮੋੜ ਦਿੱਤੇ। ਗੁਰੂ ਸਾਹਿਬਾਨ ਨੇ ਇਕ ਮਹਾਨ, ਵਿਲੱਖਣ ਅਤੇ ਨਿਵੇਕਲਾ ਫ਼ਲਸਫ਼ਾ ਬਖ਼ਸ਼ ਕੇ ਅਤੇ ਆਪ ਉਸ ਮਾਰਗ ਦੇ ਪਾਂਧੀ ਬਣ ਕੇ, ਸ੍ਵੈਮਾਣ ਗੁਆ ਚੁੱਕੀ ਭਾਰਤੀ ਜਨਤਾ ਦੇ ਮਨਾਂ ਵਿੱਚੋਂ ਮੌਤ ਦਾ ਭੈਅ ਕੱਢ ਕੇ, ਕੁਰਬਾਨੀ, ਤਿਆਗ, ਪਰਉਪਕਾਰ, ਗੌਰਵ ਅਤੇ ਗ਼ੈਰਤ ਵਾਲਾ ਅਕਾਲ ਪੁਰਖ ਦੇ ਭਾਣੇ ਵਿਚ ਵਿਚਰਦਿਆਂ ਧਰਮੀ ਜੀਵਨ ਜਿਊਣ ਦਾ ਇਨਕਲਾਬੀ ਰਸਤਾ ਵਿਖਾਇਆ। ਇਹ ਸਿਧਾਂਤ ਸੀ:

*-ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* *(ਪੰਨਾ ੧੧੦੨)*
*-ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ॥*
*ਆਪੇ ਦਇਆ ਕਰਹੁ ਪ੍ਰਭ ਦਾਤੇ ਨਾਨਕ ਅੰਕਿ ਸਮਾਵੈ॥* *(ਪੰਨਾ ੧੧੧੪)*

ਦੱਰਾ ਖ਼ੈਬਰ ਅਤੇ ਹੋਰ ਰਸਤਿਆਂ ਰਾਹੀਂ ੭੧੨ ਈ. ਤੋਂ ਭਾਰਤ ਉੱਤੇ ਸ਼ੁਰੂ ਹੋਏ ਹਮਲਿਆਂ ਨੂੰ ਰੋਕਿਆ ਹੀ ਨਹੀਂ, ਸਗੋਂ ਉਨ੍ਹਾਂ ਅਜਿੱਤ ਸਮਝੇ ਜਾਂਦੇ ਪਠਾਣਾਂ ਨੂੰ ਨੱਕੀਂ ਚਣੇ ਚਬਾ ਦਿੱਤੇ। ਹਰ ਰੋਜ਼ ਹਰ ਗੁਰਸਿੱਖ ਅਰਦਾਸ ਸਮੇਂ ਇਨ੍ਹਾਂ ਮਹਾਨ ਸ਼ਹੀਦਾਂ ਨੂੰ ਯਾਦ ਕਰ ਕੇ ਸਿਰ ਝੁਕਾਉਂਦਾ ਹੈ ਅਤੇ ਆਤਮਕ ਬਲ ਪ੍ਰਾਪਤ ਕਰਦਾ ਹੈ। ਇਸ ਲੇਖ ਵਿਚ ਸ਼ਹੀਦ ਭਾਈ ਕਰਮ ਸਿੰਘ ਅਤੇ ਭਾਈ ਪਰਤਾਪ ਸਿੰਘ, ਜਿਨ੍ਹਾਂ ਨੂੰ 'ਸਾਕਾ ਪੰਜਾ ਸਾਹਿਬ' ਦੇ ਸ਼ਹੀਦਾਂ ਵਜੋਂ ਯਾਦ ਕੀਤਾ ਜਾਂਦਾ ਹੈ, ਬਾਰੇ ਵਿਚਾਰ ਕਰ ਰਹੇ ਹਾਂ।

ਜਦੋਂ ਵੀ ਕਿਸੇ ਕੌਮ ਨੂੰ ਗ਼ੁਲਾਮ ਅਤੇ ਕਮਜ਼ੋਰ ਕਰਨਾ ਹੋਵੇ ਤਾਂ ਉਸ ਦੇ ਧਰਮ ਸਿਧਾਂਤ, ਮਰਯਾਦਾ, ਪਰੰਪਰਾਵਾਂ, ਰਵਾਇਤਾਂ, ਇਤਿਹਾਸ ਅਤੇ ਵਿਰਾਸਤ ਬਾਰੇ ਸ਼ੰਕੇ ਖੜ੍ਹੇ ਕਰ ਕੇ ਭੰਬਲਭੂਸਾ ਪੈਦਾ ਕੀਤਾ ਜਾਂਦਾ ਹੈ ਅਤੇ ਉਸ ਦੇ ਸਰੂਪ ਨੂੰ ਕਰੂਪ ਰੂਪ ਵਿਚ ਪੇਸ਼ ਕੀਤਾ ਜਾਂਦਾ ਹੈ। ਅੰਗਰੇਜ਼ਾਂ ਨੇ ਪੰਜਾਬ ਤੋਂ ਬਗੈਰ ਸਾਰੇ ਹਿੰਦੁਸਤਾਨ ਉੱਤੇ ਪਹਿਲਾਂ ਈਸਟ ਇੰਡੀਆ ਕੰਪਨੀ ਰਾਹੀਂ ਕਬਜ਼ਾ ਕਰ ਲਿਆ ਸੀ ਅਤੇ ਫਿਰ ਸਿੱਧੇ ਤੌਰ 'ਤੇ

** ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦.*

(British Crown) ਇੰਗਲੈਂਡ ਦੇ ਬਾਦਸ਼ਾਹ ਦੇ ਅਧੀਨ ਕਰ ਲਿਆ ਸੀ। ਅੰਗਰੇਜ਼ਾਂ ਦਾ ਮਨਸੂਬਾ ਜਿੱਥੇ ਭਾਰਤ ਉੱਤੇ ਰਾਜ ਕਰਨਾ ਸੀ, ਉੱਥੇ ਇਸ ਦਾ ਮੁਕੰਮਲ ਈਸਾਈਕਰਨ ਕਰਨਾ ਵੀ ਸੀ। ਇਸੇ ਤਰ੍ਹਾਂ ਦੀ ਪ੍ਰਕ੍ਰਿਆ ਮੁਗ਼ਲਾਂ ਨੇ ਵੀ ਲੰਮਾ ਸਮਾਂ ਦੇਸ਼ ਦਾ ਇਸਲਾਮੀਕਰਨ ਕਰਨ ਲਈ ਜਾਰੀ ਰੱਖੀ ਸੀ। ਇਸ ਲਈ ਅੰਗਰੇਜ਼ਾਂ ਨੇ ਵੀ ਰਾਜ-ਸ਼ਕਤੀ ਉੱਤੇ ਕਾਬਜ਼ ਹੋਣ ਦੇ ਨਾਲ-ਨਾਲ ਇੱਥੇ ਪਾਦਰੀਆਂ, ਈਸਾਈ ਮਿਸ਼ਨਰੀਆਂ ਰਾਹੀਂ ਧਰਮ-ਤਬਦੀਲੀ ਦਾ ਦੌਰ ਅਰੰਭ ਕੇ ਈਸਾਈਅਤ ਦਾ ਬੋਲਬਾਲਾ ਕਰਨ ਲਈ ਤੇਜ਼ੀ ਨਾਲ ਯਤਨ ਅਰੰਭ ਦਿੱਤੇ ਤਾਂ ਜੋ ਹਿੰਦੁਸਤਾਨ ਨੂੰ ਹਰ ਪੱਖੋਂ ਕਮਜ਼ੋਰ ਕਰ ਕੇ ਪੱਕੇ ਤੌਰ ਉੱਤੇ ਗ਼ੁਲਾਮ ਬਣਾ ਲਿਆ ਜਾਵੇ। ਹਿੰਦੁਸਤਾਨ ਉੱਤੇ ਕਾਬਜ਼ ਹੋਣ ਲਈ ਅੰਗਰੇਜ਼ ਨੂੰ ਕੋਈ ਬਹੁਤਾ ਸੰਘਰਸ਼ ਕਰਨ ਦੀ ਲੋੜ ਨਹੀਂ ਪਈ ਕਿਉਂਕਿ ਇੱਥੇ ਰਾਜ ਕਰਨ ਵਾਲੇ ਹਿੰਦੂ ਅਤੇ ਮੁਸਲਮਾਨ ਰਾਜੇ ਆਪਣੀ ਐਸ਼ੋ-ਇਸ਼ਰਤ ਵਿਚ ਗ਼ਲਤਾਨ ਸਨ। ਦੇਸ਼ ਦੀ ਰਾਜ-ਸ਼ਕਤੀ ਅਤੇ ਸਮਾਜਿਕ ਵਿਵਸਥਾ ਲੀਰੋ-ਲੀਰ ਸੀ। ਪਰੰਤੂ ਪੰਜਾਬ ਉੱਤੇ ਮਹਾਂਬਲੀ ਮਹਾਰਾਜਾ ਰਣਜੀਤ ਸਿੰਘ ਦਾ ਵਿਸ਼ਾਲ ਅਤੇ ਸ਼ਕਤੀਸ਼ਾਲੀ ਰਾਜ ਸੀ। ਲੇਕਿਨ ਮਹਾਰਾਜਾ ਰਣਜੀਤ ਸਿੰਘ ਦੇ ੧੮੩੯ ਈ. ਵਿਚ ਅਕਾਲ ਚਲਾਣਾ ਕਰ ਜਾਣ ਤੋਂ ਬਾਅਦ ਡੋਗਰਿਆਂ ਦੀਆਂ ਘਿਣਾਉਣੀਆਂ ਸਾਜ਼ਿਸ਼ਾਂ, ਬੇਈਮਾਨੀ ਅਤੇ ਵਿਸ਼ਵਾਸਘਾਤ ਅਤੇ ਅੰਗਰੇਜ਼ ਦੇ ੧੮੦੯ ਈ. ਦੀ ਸੰਧੀ ਤੋਂ ਮੁਨਕਰ ਹੋ ਜਾਣ ਕਾਰਨ ੨੯ ਮਾਰਚ, ੧੮੪੯ ਈ. ਨੂੰ ਪੰਜਾਬ, ਇੰਗਲੈਂਡ ਬਾਦਸ਼ਾਹ ਦੇ ਰਾਜ-ਪ੍ਰਬੰਧ ਵਿਚ ਸ਼ਾਮਲ ਕਰ ਲਿਆ ਗਿਆ। ਪਰੰਤੂ ਪੰਜਾਬ ਉੱਤੇ ਕਾਬਜ਼ ਹੋਣ ਲਈ ਅੰਗਰੇਜ਼ ਨੂੰ ਕਾਫੀ ਜਾਨੀ ਅਤੇ ਮਾਲੀ ਨੁਕਸਾਨ ਉਠਾਉਣਾ ਪਿਆ। ਭਾਵੇਂ ਅੰਗਰੇਜ਼ਾਂ ਅਤੇ ਡੋਗਰਿਆਂ ਦੀ ਬੇਈਮਾਨੀ ਅਤੇ ਗ਼ੱਦਾਰੀ ਕਾਰਨ ਖਾਲਸਾ ਫੌਜਾਂ ਹਾਰ ਗਈਆਂ, ਪਰੰਤੂ ਇਨ੍ਹਾਂ ਜੰਗਾਂ ਵਿਚ ਖਾਲਸਾ ਫੌਜ ਨੇ ਸੂਰਮਗਤੀ ਦੇ ਉਹ ਜ਼ੌਹਰ ਦਿਖਾਏ ਕਿ ਅੰਗਰੇਜ਼ ਪੀੜ੍ਹੀ-ਦਰ-ਪੀੜ੍ਹੀ ਯਾਦ ਰੱਖਦੇ ਆ ਰਹੇ ਹਨ: "ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ, ਵਾਂਗ ਨਿੰਬੂਆਂ ਲਹੂ ਨਿਚੋੜ ਸੁੱਟੇ"। ਉਧਰ ਕੁਝ ਦਿਨਾਂ ਵਿਚ ਹੀ ਮਹਾਰਾਣੀ ਜਿੰਦ ਕੌਰ, ਦੀਵਾਨ ਮੂਲ ਰਾਜ ਅਤੇ ਭਾਈ ਮਹਾਰਾਜ ਸਿੰਘ ਨੌਰੰਗਾਬਾਦੀ ਨੇ ਅੰਗਰੇਜ਼ ਵਿਰੁੱਧ ਬਗ਼ਾਵਤ ਦਾ ਯਤਨ ਅਰੰਭ ਦਿੱਤਾ। ਮਹਾਰਾਣੀ ਜਿੰਦ ਕੌਰ ਅਤੇ ਮਹਾਰਾਜਾ ਦਲੀਪ ਸਿੰਘ ਨੂੰ ਦੇਸ਼-ਨਿਕਾਲਾ, ਦੀਵਾਨ ਮੂਲ ਰਾਜ ਅਤੇ ਭਾਈ ਮਹਾਰਾਜ ਸਿੰਘ ਨੌਰੰਗਾਬਾਦੀ ਨੂੰ ਸ਼ਹੀਦ ਕਰ ਦਿੱਤਾ ਗਿਆ ਪਰੰਤੂ ਸਿੰਘਾਂ ਦਾ ਅੰਗਰੇਜ਼ ਵਿਰੁੱਧ ਸੰਘਰਸ਼ ਕਿਸੇ ਨਾ ਕਿਸੇ ਰੂਪ ਵਿਚ ਜਾਰੀ ਰਿਹਾ। ਅੰਗਰੇਜ਼ ਰਾਜਨੀਤਿਕ ਪੱਖੋਂ ਅਤਿ ਦਾ ਬੇਈਮਾਨ ਸੀ। ਉਸ ਨੇ ਪੰਜਾਬ ਨੂੰ ਕਮਜ਼ੋਰ ਕਰ ਕੇ ਪੱਕਾ ਗ਼ੁਲਾਮ ਬਣਾਉਣ ਹਿੱਤ, ਜੋ ਜੁਝਾਰੂ ਸਿੰਘਤੱਵ, ਗ਼ੈਰਤ, ਅਣਖ ਅਤੇ ਸੁਤੰਤਰਤਾ ਦੀ ਭਾਵਨਾ ਅਤੇ ਚਿਣਗ ਦੇ ਸੋਮੇ ਗੁਰਦੁਆਰਾ ਸਾਹਿਬਾਨ ਸਨ, ਉੱਤੇ ਆਪਣੇ ਹੱਥਠੋਕੇ ਮਹੰਤਾਂ ਰਾਹੀਂ ਕਬਜ਼ਾ ਕਰ ਲਿਆ। ਇਨ੍ਹਾਂ ਮਹੰਤਾਂ ਨੇ ਗੁਰਦੁਆਰਾ ਸਾਹਿਬਾਨ ਨੂੰ ਧਾਰਮਿਕਤਾ ਅਤੇ ਸੂਰਬੀਰਤਾ ਦੇ ਸੋਮੇ ਹੋਣ ਦੀ ਥਾਂ ਵਿਭਚਾਰ ਅਤੇ ਲੁੱਟ ਦੇ ਅੱਡੇ ਬਣਾ ਲਿਆ। ਅਣਖੀ ਸਿੱਖ ਕੌਮ ਨੂੰ ਇਹ ਕਿਸੇ ਤਰ੍ਹਾਂ ਵੀ ਮਨਜ਼ੂਰ ਨਹੀਂ ਸੀ। ਫਲਸਰੂਪ ਗੁਰਦੁਆਰਾ ਸਾਹਿਬਾਨ ਨੂੰ ਅੰਗਰੇਜ਼ ਦੇ ਅਸਿੱਧੇ ਅਤੇ ਮਹੰਤਾਂ ਦੇ ਸਿੱਧੇ ਕਬਜ਼ੇ ਹੇਠੋਂ

ਅਜ਼ਾਦ ਕਰਾਉਣ ਹਿੱਤ ਗੁਰਦੁਆਰਾ ਸੁਧਾਰ ਲਹਿਰ ਅਰੰਭੀ ਗਈ ਅਤੇ ਵੱਖ-ਵੱਖ ਗੁਰਦੁਆਰਾ ਸਾਹਿਬਾਨ ਨੂੰ ਅਜ਼ਾਦ ਕਰਾਉਣ ਹਿੱਤ ਵੱਖ-ਵੱਖ ਮੋਰਚੇ ਲਾਏ ਗਏ। ਸਫਲਤਾ ਨੇ ਸਿੱਖ ਕੌਮ ਦੇ ਚਰਨ ਛੂਹੇ, ਪਰੰਤੂ ਢੇਰ ਕੁਰਬਾਨੀਆਂ ਦੀ ਕੀਮਤ ਉਤਾਰਨ ਉੱਤੇ। ਗੁਰਦੁਆਰਾ ਸੁਧਾਰ ਲਹਿਰ ਦਾ ਸਮਾਂ ੧੯੨੦-੨੫ ਈ. ਦਾ ਹੈ। ਇਹ ਪੰਜ ਸਾਲ ਸਿੱਖ ਇਤਿਹਾਸ ਵਿਚ ਵਿਸ਼ੇਸ਼ ਮਹੱਤਵ ਰੱਖਦੇ ਹਨ। ਇਸ ਲਹਿਰ ਵਿਚ ਸਿੱਖ ਕੌਮ ਨੇ ਅਨੇਕਾਂ ਤਸੀਹੇ ਝੱਲ ਕੇ, ਬੇਮਿਸਾਲ ਕੁਰਬਾਨੀਆਂ ਕਰ ਕੇ ਅਤੇ ਅਣਗਿਣਤ ਸ਼ਹੀਦੀਆਂ ਦੇ ਕੇ ਇਹ ਪ੍ਰਗਟ ਕਰ ਦਿੱਤਾ ਕਿ ਸਿੱਖਾਂ ਦੇ ਮਨਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਥਾਨ ਕਿੰਨਾ ਉੱਚਾ ਹੈ ਅਤੇ ਉਹ ਗੁਰਦੁਆਰਾ ਸਾਹਿਬ ਦੀ ਮਾਣ-ਮਰਯਾਦਾ ਸਥਾਪਿਤ ਕਰਨ ਲਈ ਕੀ ਕੁਝ ਕਰ ਸਕਦੇ ਹਨ। ਗੁਰੂ ਦੇ ਪਿਆਰ ਵਿਚ ਰੰਗੇ ਸਿੰਘ ਸੂਰਮੇ ਬੜੇ ਚਾਅ ਨਾਲ ਨਿਰਭੈ ਹੋ ਕੇ ਸਿਰ ਤਲੀ 'ਤੇ ਧਰ ਕੇ ਗ੍ਰਿਫ਼ਤਾਰੀ ਦੇਣ ਲਈ ਜਾਂਦੇ ਸਨ ਜਿਵੇਂ ਕਿ ਗੁਰਬਾਣੀ ਦਾ ਫੁਰਮਾਨ ਹੈ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ (ਪੰਨਾ ੧੪੧੨)*

ਸਿੰਘਾਂ ਦੇ ਜਥਿਆਂ ਨੂੰ ਬੇਰਹਿਮੀ ਨਾਲ ਕੁੱਟਿਆ ਜਾਂਦਾ ਸੀ, ਪਰ ਸਿੰਘਾਂ ਦਾ ਜੋਸ਼ ਇੰਨਾ ਠਾਠਾਂ ਮਾਰਦਾ ਸੀ ਕਿ ਉਹ ਡਾਂਗਾਂ ਦੀ ਪਰਵਾਹ ਨਹੀਂ ਕਰਦੇ ਸਨ। ਡਾਂਗਾਂ ਖਾਂਦੇ ਹੋਏ ਵੀ ਉਹ ਅੱਗੇ ਨੂੰ ਹੀ ਵਧਦੇ ਸਨ, ਕੋਈ ਪਿੱਛੇ ਪੈਰ ਨਹੀਂ ਸੀ ਧਰਦਾ। ਸਿੱਖਾਂ ਦਾ ਇਹ ਕਿਰਦਾਰ ਗੁਰਬਾਣੀ ਦੀ ਸ਼ਕਤੀ ਵਿੱਚੋਂ ਪੈਦਾ ਹੋਇਆ ਸੀ। ਗੁਰਬਾਣੀ ਦਾ ਮਹਾਂਵਾਕ ਹੈ:

*ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥*
*ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥ (ਪੰਨਾ ੧੦੯੬)*

ਇਨ੍ਹਾਂ ਪੰਜ ਸਾਲਾਂ ਵਿਚ ਦਸ ਮੋਰਚੇ ਲਾਏ ਗਏ। ਇਹ ਮੋਰਚੇ ਸਨ— (੧) ਗੁਰਦੁਆਰਾ ਬਾਬੇ ਦੀ ਬੇਰ (ਸਿਆਲਕੋਟ), (੨) ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ੧੨-੧੦-੧੯੨੦ ਈ., (੩) ਸ੍ਰੀ ਅਕਾਲ ਤਖ਼ਤ ਸਾਹਿਬ ਦਾ ਕਬਜ਼ਾ ੧੨-੧੦-੧੯੨੦ ਈ., (੪) ਸ੍ਰੀ ਦਰਬਾਰ ਸਾਹਿਬ, ਤਰਨਤਾਰਨ (੨੬-੧-੧੯੨੧ ਈ.) ਇਸ ਵਿਚ ਸਰਦਾਰ ਹਜ਼ਾਰਾ ਸਿੰਘ ਅਲਾਦੀਨਪੁਰ ਅਤੇ ਭਾਈ ਹਾਕਮ ਸਿੰਘ ਵਸਾਊ ਕੋਟ (ਗੁਰਦਾਸਪੁਰ) ਸ਼ਹੀਦ ਹੋਏ। ਇਹ ਗੁਰਦੁਆਰਾ ਸੁਧਾਰ (ਸੁਤੰਤਰਤਾ) ਲਹਿਰ ਦੇ ਪਹਿਲੇ ਸ਼ਹੀਦ ਸਨ। (੫) ਗੁਰਦੁਆਰਾ ਭਾਈ ਜੋਗਾ ਸਿੰਘ ਪਿਸ਼ਾਵਰ ਦਾ ਕਬਜ਼ਾ ੫-੨-੧੯੨੧ ਈ., (੬) ਨਨਕਾਣਾ ਸਾਹਿਬ ਦਾ ਸਾਕਾ ੨੦-੨੧ ਫਰਵਰੀ ੧੯੨੧ ਈ.। ਇਸ ਵਿਚ ੯੬ ਸਿੱਖ ਸ਼ਹੀਦ ਹੋਏ। ਇਨ੍ਹਾਂ ਦੇ ਆਗੂ ਸਰਦਾਰ ਲਛਮਣ ਸਿੰਘ ਅਤੇ ਸਰਦਾਰ ਦਲੀਪ ਸਿੰਘ ਸਨ। (੭) ਚਾਬੀਆਂ ਦਾ ਮੋਰਚਾ ੧੯-੧-੧੯੨੨ ਈ. (ਅੰਮ੍ਰਿਤਸਰ ਸਾਹਿਬ), (੮) ਗੁਰੂ ਕਾ ਬਾਗ, (੯) ਗੁਰਦੁਆਰਾ ਸ੍ਰੀ ਮੁਕਤਸਰ ਸਾਹਿਬ ਦਾ ਕਬਜ਼ਾ ੧੮-੨-੧੯੨੩ ਈ., (੧੦) ਗੁਰਦੁਆਰਾ ਭਾਈ ਫੇਰੂ ੨੧-੧੨-੧੯੨੨ ਈ. ਨੂੰ ਮਹੰਤ ਬੇਅੰਤ ਦਾਸ ਪਾਸੋਂ ਕਬਜ਼ਾ ਲਿਆ। ਇਹ ਗੁਰਦੁਆਰਾ

ਪਿੰਡ ਮੀਏਂ ਕੇ ਮੌੜ ਤਹਿਸੀਲ ਚਾਣੀਆਂ ਜ਼ਿਲ੍ਹਾ ਲਾਹੌਰ ਵਿਖੇ ਹੈ। ਗੁਰਦੁਆਰਾ ਗੁਰੂ ਕਾ ਬਾਗ਼, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ- ਸ੍ਰੀ ਅੰਮ੍ਰਿਤਸਰ ਸ਼ਹਿਰ ਤੋਂ ਉੱਤਰ ਵੱਲ ਤਕਰੀਬਨ ੨੨ ਕਿਲੋਮੀਟਰ ਦੀ ਵਿੱਥ ਉੱਤੇ ਸਥਿਤ ਹੈ। ਇੱਥੋਂ ਦਾ ਮਹੰਤ ਸੁੰਦਰ ਦਾਸ ਅਤਿ ਦਾ ਵਿਭਚਾਰੀ, ਅਨੈਤਿਕਤਾ ਦਾ ਸਿਖਰ ਸੀ। ਸਿੰਘਾਂ ਦੇ ਦਬਾਅ ਅਤੇ ਸ਼ਕਤੀ ਅੱਗੇ ਝੁਕਦਿਆਂ ਉਸ ਨੇ ਪਹਿਲਾਂ ਸਿੰਘਾਂ ਨਾਲ ਲਿਖਤੀ ਸਮਝੌਤਾ ਕਰ ਲਿਆ ਕਿ ਉਹ ਅੱਗੋਂ ਕੋਈ ਕੁਕਰਮ ਨਹੀਂ ਕਰੇਗਾ। ਅੰਮ੍ਰਿਤ ਛਕ ਕੇ ਸਿੰਘ ਸਜ ਜਾਵੇਗਾ ਅਤੇ ਸਿੱਖ ਰਹਿਤ ਮਰਯਾਦਾ ਦੀ ਪਾਬੰਦੀ ਵਿਚ ਰਹਿ ਕੇ ਸੇਵਾ ਕਰੇਗਾ।

੨੦ ਫਰਵਰੀ, ੧੯੨੧ ਈ. ਨੂੰ ਨਨਕਾਣਾ ਸਾਹਿਬ ਦੇ ਸਾਕੇ ਉਪਰੰਤ ਜਦੋਂ ਉਸ ਨੇ ਵੇਖਿਆ ਕਿ ਅੰਗਰੇਜ਼ ਸਰਕਾਰ ਮਹੰਤਾਂ ਦੀ ਹਮਾਇਤ ਕਰਦੀ ਹੈ ਤਾਂ ਉਹ ਬਦਲ ਗਿਆ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਆਕੀ ਹੋ ਕੇ ਪਹਿਲਾਂ ਵਾਂਗ ਹੀ ਬਦਫੈਲੀਆਂ ਤੇ ਕੁਕਰਮ ਕਰਨ ਲੱਗਾ। ੨੩ ਅਗਸਤ, ੧੯੨੧ ਈ. ਨੂੰ ਸ਼੍ਰੋਮਣੀ ਕਮੇਟੀ ਦਾ ਇਕ ਜਥਾ ਸ. ਦਾਨ ਸਿੰਘ ਦੀ ਅਗਵਾਈ ਹੇਠ ਪ੍ਰਬੰਧ ਸੰਭਾਲਣ ਲਈ ਭੇਜਿਆ। ਕਮੇਟੀ ਨੇ ਜਦੋਂ ਪੂਰੀ ਤਰ੍ਹਾਂ ਪ੍ਰਬੰਧ ਸੰਭਾਲ ਲਿਆ ਤਾਂ ਮਹੰਤ ਨੇ ਫਰਵਰੀ, ੧੯੨੨ ਈ. ਵਿਚ ਆਪਣਾ ਗੁਜ਼ਾਰਾ ਨਿਯਤ ਕਰਨ ਲਈ ਬੇਨਤੀ ਕੀਤੀ, ਉਸ ਦੀ ਬੇਨਤੀ ਮੰਨ ਕੇ ਕਮੇਟੀ ਨੇ ੧੨੦ ਰੁਪਏ ਮਹੀਨਾ ਗੁਜ਼ਾਰਾ ਅਤੇ ਇਕ ਮਕਾਨ ਮਹੰਤ ਨੂੰ ਦੇ ਦਿੱਤਾ। ਦੂਜੇ ਪਾਸੇ ਅੰਗਰੇਜ਼ ਸਰਕਾਰ ਨੇ ਅਕਾਲੀ ਤਹਿਰੀਕ ਨੂੰ ਖ਼ਤਮ ਕਰਨ ਲਈ ਹੋਰ ਸਖ਼ਤੀ ਕਰ ਦਿੱਤੀ। ਕਿਰਪਾਨ ਦਾ ਮੋਰਚਾ ਲੱਗਾ। ਕਿਰਪਾਨਾਂ ਦੀ ਫੈਕਟਰੀ ਚਲਾਉਣ ਦੇ ਜ਼ੁਰਮ ਵਿਚ ਬਾਬਾ ਖੜਕ ਸਿੰਘ ਨੂੰ ਇਕ ਸਾਲ ਸਖ਼ਤ ਕੈਦ ਦੀ ਸਜ਼ਾ ਸੁਣਾਈ ਗਈ। ਇਹ ਵੇਖ ਕੇ ਗੁਰਦੁਆਰਾ ਸਾਹਿਬ ਦਾ ਮਹੰਤ ਸੁੰਦਰ ਦਾਸ ਫੇਰ ਬਾਗ਼ੀ ਹੋ ਗਿਆ ਅਤੇ ਗੁਰਦੁਆਰਾ ਸਾਹਿਬ ਦੀ ਜ਼ਮੀਨ ’ਤੇ ਆਪਣਾ ਹੱਕ ਜਤਾਉਣ ਲੱਗਾ।

੮ ਅਗਸਤ, ੧੯੨੨ ਈ. ਨੂੰ ਪੰਜ ਸਿੰਘ ਗੁਰੂ ਕੇ ਲੰਗਰ ਲਈ ਬਾਲਣ ਲੈਣ ਗਏ ਤਾਂ ਮਹੰਤ ਦੇ ਰਿਪੋਰਟ ਕਰਨ ’ਤੇ ਪੁਲਿਸ ਨੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ। ਮਿਸਟਰ ਜੈਨਕਿਨ ਦੀ ਅਦਾਲਤ ਵਿਚ ਉਨ੍ਹਾਂ ਨੂੰ ਛੇ-ਛੇ ਮਹੀਨੇ ਦੀ ਕੈਦ ਤੇ ੫੦-੫੦ ਰੁਪਏ ਜ਼ੁਰਮਾਨਾ ਕੀਤਾ ਗਿਆ। ਇਸ ਤੋਂ ਬਾਅਦ ਵੀ ੫-੫ ਸਿੰਘ ਰੋਜ਼ ਬਾਲਣ ਲੈਣ ਜਾਂਦੇ ਰਹੇ ਜਿਨ੍ਹਾਂ ਨੂੰ ਪੁਲਿਸ ਫੜ ਕੇ ਦੂਰ ਛੱਡ ਆਉਂਦੀ। ੨੨ ਅਗਸਤ ਤੋਂ ਧੜਾਧੜ ਗ੍ਰਿਫ਼ਤਾਰੀਆਂ ਸ਼ੁਰੂ ਹੋ ਗਈਆਂ। ੨੬ ਅਗਸਤ ਨੂੰ ਬਾਲਣ ਲੈਣ ਗਏ ੩੬ ਸਿੰਘਾਂ ਦੇ ਜਥੇ ਦੀ ਮਾਰ-ਕੁਟਾਈ ਕੀਤੀ ਗਈ। ਇਸੇ ਦਿਨ ਗੁਰੂ ਕੇ ਬਾਗ ਸਬੰਧੀ ਵਿਚਾਰ ਕਰਨ ਹਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਵਿਸ਼ੇਸ਼ ਇਕੱਤਰਤਾ ਹੋਈ। ੯ ਲੀਡਰਾਂ ਦੇ ਵਾਰੰਟ ਜਾਰੀ ਕੀਤੇ ਗਏ। ਸ੍ਰੀ ਅਕਾਲ ਤਖ਼ਤ ਸਾਹਿਬ ’ਤੇ ਲੱਗੇ ਦੀਵਾਨ ਵਿਚ ਇਨ੍ਹਾਂ ਨੇਤਾਵਾਂ ਨੇ ਗ੍ਰਿਫ਼ਤਾਰੀ ਦਿੱਤੀ। ਇਨ੍ਹਾਂ ਵਿੱਚੋਂ ਸਰਦਾਰ ਬਹਾਦਰ ਮਹਿਤਾਬ ਸਿੰਘ, ਸ. ਸਰਮੁਖ ਸਿੰਘ ਝਬਾਲ ਤੇ ਮਾਸਟਰ ਤਾਰਾ ਸਿੰਘ ਵੀ ਸ਼ਾਮਲ ਸਨ। ਇਸ ਦੀਵਾਨ ਵਿਚ ਸ਼ਾਂਤਮਈ ਮੋਰਚੇ ਦਾ ਐਲਾਨ ਕੀਤਾ ਗਿਆ। ਸਰਕਾਰ ਵੱਲੋਂ ਸਾਰੇ ਜ਼ਿਲ੍ਹਿਆਂ ਨੂੰ ਹਦਾਇਤ ਕੀਤੀ ਗਈ ਕਿ ਕੋਈ ਜਥਾ ਗੁਰੂ ਕੇ ਬਾਗ ਵੱਲ ਨਾ ਚੱਲੇ। ਗੁਰੂ ਕੇ ਬਾਗ ਦੇ

ਸਾਰੇ ਰਾਹ ਸੀਲ ਕਰ ਦਿੱਤੇ ਗਏ। ੨੭-੨੮ ਅਗਸਤ ਤੋਂ ਸਿੰਘਾਂ ਦੇ ਜਥੇ ਰੋਜ਼ ਜਾਣ ਲੱਗੇ। ਸਰਕਾਰ ਵੱਲੋਂ ਲਾਠੀਚਾਰਜ ਕੀਤਾ ਜਾਂਦਾ। ਜ਼ਖ਼ਮੀਆਂ ਨੂੰ ਫੜ ਕੇ ਘਸੀਟਿਆ ਜਾਂਦਾ। ਘੋੜਿਆਂ ਦੇ ਸੁੰਮਾਂ ਹੇਠ ਲਿਤਾੜਿਆ ਜਾਂਦਾ। ਸਿੰਘ ਬੇਹੋਸ਼ ਹੋ ਜਾਂਦੇ, ਪਰੰਤੂ ਹੋਸ਼ ਆਉਣ ਉੱਤੇ ਅਗਾਂਹ ਨੂੰ ਮਾਰਚ ਕਰਦੇ ਤੇ ਬੀ.ਟੀ. ਦੀ ਪੁਲਿਸ ਫਿਰ ਉਹੀ ਜ਼ਾਲਮਾਨਾ ਤਸ਼ੱਦਦ ਕਰਦੀ। ਪਰੰਤੂ ਸਿੰਘ 'ਸਤਿਨਾਮੁ ਵਾਹਿਗੁਰੂ' ਦਾ ਜਾਪ ਕਰਦੇ ਆਖਰੀ ਦਮ ਤੀਕ ਜੂਝਦੇ ਰਹਿੰਦੇ। ੧੯ ਨਵੰਬਰ, ੧੯੨੨ ਈ. ਤਕ ਇਹ ਮੋਰਚਾ ਲਗਾਤਾਰ ਚੱਲਦਾ ਰਿਹਾ। ਆਖਰ ਸਰਕਾਰ ਨੇ ਹੰਭ ਕੇ ਵਿਚ ਵਿਚੋਲਾ ਪਾ ਕੇ ਗੁਰਦੁਆਰਾ ਸਾਹਿਬ ਦੀ ਸੇਵਾ ਸਿੰਘਾਂ-ਖਾਲਸਾ ਪੰਥ ਨੂੰ ਦੇ ਦਿੱਤੀ। ਮੋਰਚੇ ਵਿਚ ਅੰਗਰੇਜ਼ ਹਾਰਿਆ ਅਤੇ ਖਾਲਸਾ ਪੰਥ ਦੀ ਜਿੱਤ ਹੋਈ ਤੇ ਸਰਕਾਰ ਨੇ ਪੁਲਿਸ ਵਾਪਸ ਬੁਲਾ ਲਈ।

ਨਾਨਕਸ਼ਾਹੀ ਕੈਲੰਡਰ ਅਨੁਸਾਰ ੧੪ ਕੱਤਕ, ਸੰਮਤ ਨਾਨਕਸ਼ਾਹੀ ੪੫੪ ਈ. ਨੂੰ ਇਸੇ ਮੋਰਚੇ ਦੌਰਾਨ ਹੀ ਪੰਜਾ ਸਾਹਿਬ ਦਾ ਮਹਾਨ ਸਾਕਾ ਵਾਪਰਿਆ। ਗੁਰੂ ਕੇ ਬਾਗ਼ ਦੇ ਫੱਟੜ-ਜ਼ਖ਼ਮੀ ਕੈਦੀਆਂ ਨੂੰ ਗੱਡੀ ਵਿਚ ਅਟਕ ਦੀ ਜੇਲ੍ਹ ਭੇਜਿਆ ਜਾ ਰਿਹਾ ਸੀ। ਪੰਜਾ ਸਾਹਿਬ ਦੀ ਸੰਗਤ ਨੇ ਸਿੰਘਾਂ ਨੂੰ ਜਲ-ਪਾਣੀ ਛਕਾਉਣ ਦਾ ਪ੍ਰਬੰਧ ਕੀਤਾ ਤੇ ਸਟੇਸ਼ਨ ਮਾਸਟਰ ਨੂੰ ਗੱਡੀ ਰੋਕਣ ਲਈ ਬੇਨਤੀ ਕੀਤੀ। ਪਰ ਸਰਕਾਰ ਦੀ ਆਗਿਆ ਅਨੁਸਾਰ ਸਟੇਸ਼ਨ ਮਾਸਟਰ ਨੇ ਗੱਡੀ ਰੋਕਣ ਤੋਂ ਇਨਕਾਰ ਕਰ ਦਿੱਤਾ। ਸਿੰਘਾਂ ਦੇ ਸਾਹਮਣੇ ਖਾਲਸੇ ਦਾ ਸ਼ਹੀਦੀ ਇਤਿਹਾਸ ਅਤੇ ਬੁਲੰਦ ਨਾਹਰਾ— "ਸਿਰ ਜਾਏ ਤਾਂ ਜਾਏ, ਮੇਰਾ ਸਿੱਖੀ ਸਿਦਕ ਨਾ ਜਾਏ" ਸੀ। ਖਾਲਸਾ ਅਡੋਲ ਸੀ। ਉਪਰੰਤ ਰੇਲ ਲਾਈਨ ਉੱਪਰ ਸੀਸ ਟਿਕਾ ਕੇ ਲੇਟ ਗਏ, ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਦੇ ਉੱਤੋਂ ਦੀ ਗੱਡੀ ਲੰਘ ਗਈ ਤਾਂ ਡਰਾਈਵਰ ਨੂੰ ਨਿਯਮ ਅਨੁਸਾਰ ਗੱਡੀ ਰੋਕਣੀ ਪਈ। ਸੰਗਤ ਨੇ ਸਿੰਘਾਂ ਨੂੰ ਭੋਜਨ ਛਕਾ ਕੇ ਆਪਣਾ ਪ੍ਰਣ ਪੂਰਾ ਕੀਤਾ। ਦੁਨੀਆ ਦੇ ਇਤਿਹਾਸ ਵਿਚ ਅਜਿਹੀ ਕੋਈ ਘਟਨਾ ਨਹੀਂ ਮਿਲਦੀ ਜਦੋਂ ਕਿਸੇ ਨੇ ਆਪਣੀਆਂ ਕੀਮਤੀ ਜ਼ਿੰਦਗੀਆਂ ਇਉਂ ਅਰਪਣ ਕਰ ਕੇ ਭੁੱਖੇ-ਭਾਣੇ ਲੋਕਾਂ ਦੀ ਭੁੱਖ ਦੀ ਤ੍ਰਿਪਤੀ ਕਰਵਾਈ ਹੋਵੇ। ਆਪਣੀਆਂ ਮਨੋਕਾਮਨਾਵਾਂ ਅਤੇ ਤ੍ਰਿਸ਼ਨਾਵਾਂ ਦੀ ਪੂਰਤੀ ਅਤੇ ਕਾਰਜ-ਸਿਧੀ ਲਈ ਜਾਨਵਰਾਂ ਦੀ ਬਲੀ ਦੇਣ ਦੀ ਪਰੰਪਰਾ ਅਤੇ ਮੁਗ਼ਲਾਂ ਤੋਂ ਬਾਅਦ ਅੰਗਰੇਜ਼ ਦੀ ਗ਼ੁਲਾਮੀ ਦੇ ਜੂਲੇ ਹੇਠ ਹੀ ਚੱਲਣਾ ਕਬੂਲ ਕਰਨ ਵਾਲੇ ਦੇਸ਼ ਵਿਚ ਅਜਿਹਾ ਸ਼ਹੀਦੀਆਂ ਦਾ ਦੌਰ ਭਾਰਤੀਆਂ ਦੀ ਸਮਝ ਤੋਂ ਬਾਹਰ ਸੀ। ਪ੍ਰੋ. ਕਰਤਾਰ ਸਿੰਘ (ਦੁੱਗਲ) ਨੇ ਆਪਣੀ ਕਹਾਣੀ 'ਕਰਾਮਾਤ' ਵਿਚ ਇਸ ਘਟਨਾ ਦਾ ਵਰਣਨ ਕਰਦਿਆਂ ਲਿਖਿਆ ਹੈ ਕਿ ਜਿਵੇਂ ਬਾਬੇ ਨਾਨਕ ਨੇ ਪਰਬਤ ਨੂੰ ਰੋਕ ਦਿੱਤਾ ਸੀ ਇਸੇ ਤਰ੍ਹਾਂ ਸਿੰਘਾਂ ਨੇ ਭੱਜੀ ਆਉਂਦੀ ਗੱਡੀ ਨੂੰ ਸੀਸ ਭੇਂਟ ਕਰ ਕੇ ਥੰਮ੍ਹ ਦਿੱਤਾ।

ਗਿਆਨੀ ਸੋਹਣ ਸਿੰਘ ਸੀਤਲ ਨੇ ਸਿੱਖਾਂ ਦੀ ਸ਼ਲਾਘਾ ਵਿਚ ਲਿਖਿਆ ਹੈ:

*ਨਿਰਾ ਕਹਿਣ ਨਹੀਂ ਕਰਨ ਵੀ ਜਾਣਦੇ ਹਾਂ,*
*ਫੜ੍ਹਾਂ ਫੋਕੀਆਂ ਖਾਲਸੇ ਮਾਰਦੇ ਨਹੀਂ।*
*ਪੁੱਤਰ ਦਸਮੇਸ਼ ਦੇ ਵੀਰ ਹਾਂ ਦੀਪ ਸਿੰਘ ਦੇ,*

*ਲੱਥੇ ਸੀਸ 'ਤੇ ਵੀ ਤੇਗੋਂ ਹਾਰਦੇ ਨਹੀਂ।*
*ਰੁਲ ਰੇਤ ਅੰਦਰ ਟੁਕੜੇ ਹੋ ਭਾਵੇਂ,*
*ਕਣੀ ਇਕ ਵੀ ਹੀਰੇ ਦੀ ਦਮਕਦੀ ਰਹੂ।*
*ਜਦ ਤਕ ਸੂਰਜ ਚੰਦ ਦੋਵੇਂ ਕਾਇਮ 'ਸੀਤਲ',*
*ਸ਼ਾਨ ਖਾਲਸੇ ਦੀ ਸਦਾ ਚਮਕਦੀ ਰਹੂ।*

ਗੁਰਦੁਆਰਾ ਸਾਹਿਬ ਗੁਰੂ ਕਾ ਬਾਗ਼ ਨੂੰ ਵਿਭਚਾਰੀ ਅਤੇ ਅੰਗਰੇਜ਼ ਦੇ ਪਿੱਠੂ ਮਹੰਤ ਸੁੰਦਰ ਦਾਸ ਦੇ ਕਬਜ਼ੇ ਹੇਠੋਂ ਅਜ਼ਾਦ ਕਰਾਉਣ ਅਤੇ ਗੁਰਦੁਆਰਾ ਸਾਹਿਬ ਦੀ ਪੰਥਕ ਮਰਯਾਦਾ ਬਹਾਲ ਕਰਾਉਣ ਹਿੱਤ ਰੋਸ ਪ੍ਰਗਟਾਉਂਦੇ ਸ਼ਾਂਤਮਈ ਨਿਹੱਥੇ ਸਿੰਘਾਂ ਉੱਤੇ ਮਹੰਤ ਦੇ ਕਹਿਣ ਉੱਤੇ ਸਰਕਾਰ ਅੰਗਰੇਜ਼ੀ ਦੇ ਅਹਿਲਕਾਰ ਬੀ.ਟੀ. ਦੇ ਹੁਕਮ ਨਾਲ ਕੀਤੇ ਅੰਨ੍ਹੇਵਾਹ ਲਾਠੀਚਾਰਜ ਅਤੇ ਗੋਲੀਬਾਰੀ ਨਾਲ ਲਹੂ-ਲੁਹਾਨ ਹੋਏ ਭੁੱਖੇ-ਭਾਣੇ ਸਿੰਘਾਂ ਨੂੰ ਪਰਸ਼ਾਦਾ ਛਕਾਉਣ ਹਿੱਤ ਰੇਲ ਨੂੰ ਰੋਕਣ ਲਈ ਭਾਈ ਕਰਮ ਸਿੰਘ ਅਤੇ ਭਾਈ ਪਰਤਾਪ ਸਿੰਘ ਵੱਲੋਂ ਦਿੱਤੀ ਸ਼ਹੀਦੀ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਭੁੱਖੇ-ਤਿਹਾਏ ਸਾਧੂਆਂ ਨੂੰ ਲੰਗਰ ਛਕਾ ਕੇ ਕੀਤਾ ਸੱਚਾ ਸੌਦਾ, ਭਾਈ ਘਨ੍ਹੱਈਆ ਜੀ ਵੱਲੋਂ ਸ੍ਰੀ ਅਨੰਦਪੁਰ ਸਾਹਿਬ ਦੀ ਜੰਗ ਦੌਰਾਨ ਬਿਨਾ ਭਿੰਨ-ਭੇਦ-ਭਾਵ ਕੀਤੀ ਜਲ-ਪਾਣੀ ਦੀ ਸੇਵਾ, ਬਾਬਾ ਮੋਤੀ ਰਾਮ ਮਹਿਰਾ ਵੱਲੋਂ ਸਰਹਿੰਦ ਦੇ ਠੰਢੇ ਬੁਰਜ ਵਿਚ ਕੈਦ ਮਾਤਾ ਗੁਜਰੀ ਜੀ, ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫਤਿਹ ਸਿੰਘ ਜੀ ਦੀ ਕੀਤੀ ਦੁੱਧ-ਪਾਣੀ ਨਾਲ ਸੇਵਾ ਅਤੇ ਭਾਈ ਤਾਰੂ ਸਿੰਘ ਜੀ ਵੱਲੋਂ ਜੰਗਲਾਂ ਵਿਚ ਵਿਚਰ ਕੇ ਸਿੰਘਾਂ ਦੀ ਪਰਸ਼ਾਦੇ-ਪਾਣੀ ਦੀ ਸੇਵਾ ਹਿੱਤ ਦਿੱਤੀਆਂ ਸ਼ਹੀਦੀਆਂ ਦੀ ਲੜੀ ਵਿਚ ਇਕ ਹੋਰ ਕੜੀ ਸ਼ਾਮਲ ਹੋ ਗਈ ਅਤੇ ਸ਼ਹੀਦੀ ਦੇ ਕੇ ਸੱਚਮੁੱਚ ਹੀ ਭਾਈ ਕਰਮ ਸਿੰਘ ਅਤੇ ਭਾਈ ਪਰਤਾਪ ਸਿੰਘ 'ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ' ਦੇ ਗੁਰਵਾਕ ਅਨੁਸਾਰ ਸਤਿਗੁਰੂ ਦੇ ਸੱਚੇ ਸਪੁੱਤਰ ਹੋ ਨਿੱਬੜੇ। ਖਾਲਸਾ ਪੰਥ ਨੂੰ ਇਸ ਗੱਲ ਉੱਤੇ ਭਰਪੂਰ ਮਾਣ ਅਤੇ ਫ਼ਖ਼ਰ ਹੈ ਕਿ ਗੁਰੂ ਸਾਹਿਬਾਨ, ਸਾਹਿਬਜ਼ਾਦਿਆਂ ਤਥਾ ਗੁਰੂ ਦੇ ਦੂਲੇ ਮਰਜੀਵੜੇ ਸਿੰਘਾਂ, ਸਿੰਘਣੀਆਂ ਅਤੇ ਭੁਝੰਗੀਆਂ ਨੇ ਭਾਰਤ ਦੀ ਅਜ਼ਾਦੀ, ਧਰਮ, ਗੌਰਵ ਅਤੇ ਹੋਂਦ-ਹਸਤੀ ਹਿੱਤ ਬੇਮਿਸਾਲ ਕੁਰਬਾਨੀਆਂ ਕਰ ਕੇ ਦੁਨੀਆ ਦੇ ਇਤਿਹਾਸ ਵਿਚ ਆਪਣੇ ਪਵਿੱਤਰ ਖ਼ੂਨ ਨਾਲ ਲਿਖ ਕੇ ਨਿਵੇਕਲੇ, ਅਜੋੜ ਅਤੇ ਸੁਨਹਿਰੇ ਪੰਨੇ ਜੋੜ ਦਿੱਤੇ। ਇਹ ਤ੍ਰਾਸਦੀ ਭਰਪੂਰ ਅਤੇ ਦੁਖਦਾਇਕ ਗੱਲ ਹੈ ਕਿ ਭਾਰਤੀ ਹਾਕਮਾਂ/ਸਰਕਾਰਾਂ ਨੇ ਖਾਲਸਾ ਪੰਥ ਨੂੰ ਕਦੇ ਵੀ ਬਣਦਾ ਮਾਣ-ਸਨਮਾਨ ਨਹੀਂ ਦਿੱਤਾ, ਸਗੋਂ ਹਮੇਸ਼ਾਂ ਹੀ ਨਫ਼ਰਤ ਅਤੇ ਸ਼ੱਕੀ ਨਜ਼ਰਾਂ ਨਾਲ ਹੀ ਵੇਖਿਆ ਹੈ ਅਤੇ ਪੈਰ-ਪੈਰ ਉੱਤੇ ਬੇਇਨਸਾਫ਼ੀ, ਵਿਤਕਰਾ, ਜਬਰ ਅਤੇ ਜ਼ੁਲਮ ਅਤੇ ਸਿੱਖ ਧਰਮ ਵਿਚ ਬੇਲੋੜੀ ਦਖ਼ਲ-ਅੰਦਾਜ਼ੀ ਅਤੇ ਧੱਕਾ ਹੀ ਕੀਤਾ ਹੈ। ਪਰੰਤੂ ਖਾਲਸਾ ਪੰਥ ਹਮੇਸ਼ਾਂ ਹੀ ਗੁਰੂ ਸਾਹਿਬਾਨ ਵੱਲੋਂ ਵਿਖਾਏ ਦੇਸ਼-ਭਗਤੀ, ਨੇਕੀ, ਪਰਉਪਕਾਰ, ਕੁਰਬਾਨੀ ਅਤੇ ਤਿਆਗ ਦੇ ਰਸਤੇ ਹੀ ਸਾਬਤ-ਕਦਮੀ, ਦ੍ਰਿੜ੍ਹਤਾ ਅਤੇ ਸਿਦਕਦਿਲੀ ਨਾਲ ਚੱਲਿਆ ਹੈ ਅਤੇ ਇਸ ਨੇ ਆਪਣੀਆਂ ਮਹਾਨ ਪਰੰਪਰਾਵਾਂ ਅਤੇ ਸ਼ਾਨਾਂਮੱਤੀਆਂ ਰਵਾਇਤਾਂ ਨੂੰ

ਕਾਇਮ ਹੀ ਨਹੀਂ ਰੱਖਿਆ, ਸਗੋਂ ਇਨ੍ਹਾਂ ਨੂੰ ਚਾਰ ਚੰਨ ਲਾਏ ਹਨ।

ਗੁਰਦੁਆਰਾ ਸੁਧਾਰ ਲਹਿਰ ਨੇ ਜਿੱਥੇ ਗੁਰਦੁਆਰਾ ਸਾਹਿਬਾਨ ਨੂੰ ਮਹੰਤਾਂ ਦੇ ਕਬਜ਼ੇ ਵਿੱਚੋਂ ਅਜ਼ਾਦ ਕਰਵਾਇਆ, ਉੱਥੇ ਅੰਗਰੇਜ਼ ਸਰਕਾਰ ਨੂੰ ਵਾਰ-ਵਾਰ ਝੁਕਾ ਕੇ ਕਮਜ਼ੋਰ ਕੀਤਾ ਅਤੇ ਭਾਰਤ ਦੀ ਅਜ਼ਾਦੀ ਦੀ ਲਹਿਰ ਨੂੰ ਮਹੱਤਵਪੂਰਨ ਬਲ ਪ੍ਰਦਾਨ ਕੀਤਾ। ਇਹ ਸਰਕਾਰ ਅੰਗਰੇਜ਼ੀ ਦੀ ਹੋਂਦ-ਹਸਤੀ ਨੂੰ ਸਿੱਧੀ ਚੁਣੌਤੀ ਸੀ। ਸਿੰਘ ਸ਼ਹੀਦਾਂ ਨੂੰ ਇਉਂ ਰਾਜ-ਸ਼ਕਤੀ ਨਾਲ ਟੱਕਰ ਲੈਣ ਦਾ ਰਾਹ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀਆਂ ਸ਼ਹੀਦੀਆਂ ਨੇ ਦਿਖਾਇਆ। ਇਹੋ ਕਾਰਨ ਸੀ ਕਿ ਉਸ ਸਮੇਂ ਸ੍ਰੀ ਮਦਨ ਮੋਹਨ ਮਾਲਵੀਆ ਨੇ ਖੁਦ ਸ਼ਾਂਤਮਈ ਸਿੰਘਾਂ ਦੀਆਂ ਸ਼ਹੀਦੀਆਂ ਹੁੰਦੀਆਂ ਵੇਖ ਕੇ ਐਲਾਨ ਕਰ ਦਿੱਤਾ ਸੀ ਕਿ ਜੇਕਰ ਭਾਰਤ ਨੂੰ ਅਜ਼ਾਦ ਕਰਾਉਣਾ ਹੈ ਤਾਂ ਹਰ ਘਰ ਵਿਚ ਇਕ-ਇਕ ਬੱਚੇ ਨੂੰ ਸਿੰਘ ਸਜਾਇਆ ਜਾਵੇ। ਇਸੇ ਤਰ੍ਹਾਂ ਚਾਬੀਆਂ ਦੇ ਮੋਰਚੇ ਦੀ ਇਤਿਹਾਸਿਕ ਜਿੱਤ ਉਪਰੰਤ ਮਹਾਤਮਾ ਗਾਂਧੀ ਨੇ ਵੀ ਤਾਰ ਘੱਲ ਕੇ ਸਿੱਖ ਕੌਮ ਨੂੰ ਹਾਰਦਿਕ ਮੁਬਾਰਕਬਾਦ ਦਿੰਦਿਆਂ ਇਸ ਜਿੱਤ ਨੂੰ ਭਾਰਤ ਦੀ ਅਜ਼ਾਦੀ ਦੀ ਲੜਾਈ ਵਿਚ ਪਹਿਲੀ ਜਿੱਤ ਕਰਾਰ ਦਿੱਤਾ ਸੀ। ਭਾਰਤ ਦੀ ਅਜ਼ਾਦੀ ਦੇ ਸਮੁੱਚੇ ਸੰਘਰਸ਼ ਦੌਰਾਨ ਸਿੱਖ ਕੌਮ ਨੇ ੮੦% ਤੋਂ ਵੱਧ ਕੁਰਬਾਨੀਆਂ ਦਿੱਤੀਆਂ ਅਤੇ ਬੇਹਿਸਾਬ ਜ਼ੁਰਮਾਨੇ ਭਰੇ ਅਤੇ ਕੁਰਕੀਆਂ ਕਰਵਾਈਆਂ, ਪਰ ਸੰਘਰਸ਼ ਤੋਂ ਮੂੰਹ ਨਹੀਂ ਮੋੜਿਆ ਸਗੋਂ, ਅਗਰਸਰ ਹੋ ਕੇ ਸਾਰਾ ਸੰਘਰਸ਼ ਲੜਿਆ। ਰਾਜਸੱਤਾ ਦੀ ਤਬਦੀਲੀ ਸਮੇਂ ਕਈ ਮਹੀਨੇ ਜਿਸ ਤਰ੍ਹਾਂ ਪੰਜਾਬੀਆਂ ਅਤੇ ਸਿੱਖਾਂ ਦਾ ਕਤਲ-ਏ-ਆਮ, ਲੁੱਟ ਅਤੇ ਬੇਪਤੀ ਹੋਈ; ਉਨ੍ਹਾਂ ਜ਼ਖ਼ਮਾਂ ਨੂੰ ਭਰਨ ਲਈ ਪਤਾ ਨਹੀਂ ਕਿਤਨਾ ਸਮਾਂ ਲੱਗੇਗਾ! ਇਹ ਜ਼ਖ਼ਮ ਲਗਾਤਾਰ ਰਿਸ ਰਹੇ ਹਨ, ਸਗੋਂ ੧੯੮੪ ਈ. ਵਿਚ ਸ੍ਰੀ ਅਕਾਲ ਤਖਤ ਸਾਹਿਬ ਨੂੰ ਢਹਿ-ਢੇਰੀ ਕਰਨ ਅਤੇ ਤਿੰਨ ਦਿਨ ਦੇਸ਼ ਦੇ ਵੱਖ-ਵੱਖ ਸ਼ਹਿਰਾਂ ਵਿਚ ਸਿੱਖਾਂ ਦੇ ਸਮੂਹਿਕ ਕਤਲ-ਏ-ਆਮ ਅਤੇ ਲੁੱਟ-ਕੁੱਟ ਅਤੇ ਤਕਰੀਬਨ ੧੫ ਸਾਲ ਇਕ ਡੂੰਘੀ ਸਾਜ਼ਿਸ਼ ਅਧੀਨ ਸਿੱਖ ਨੌਜਵਾਨਾਂ ਨੂੰ ਅੱਤਵਾਦੀ ਅਤੇ ਵੱਖਵਾਦੀ ਗਰਦਾਨ ਕੇ ਉਨ੍ਹਾਂ ਦੇ ਖ਼ੂਨ ਦੀ ਹੋਲੀ ਖੇਡੀ ਗਈ, ਉਸ ਨਾਲ ਇਹ ਜ਼ਖ਼ਮ ਮੁੜ ਹਰੇ ਹੋ ਗਏ ਹਨ। ਇਨ੍ਹਾਂ ਸਿੱਖ ਕੌਮ-ਵਿਰੋਧੀ ਸ਼ਕਤੀਆਂ ਨੇ ਅੰਗਰੇਜ਼ਾਂ ਵਾਲੇ ਪੈਂਤੜੇ ਅਪਣਾਉਣੇ ਸ਼ੁਰੂ ਕੀਤੇ ਹੋਏ ਹਨ ਜਿਸ ਅਧੀਨ ਮਹੰਤਾਂ, ਡੇਰੇਦਾਰਾਂ, ਮੀਡੀਆ ਦੇ ਇਕ ਵਰਗ ਵੱਲੋਂ ਕਈ ਅਖੌਤੀ ਸਿੱਖ ਸੰਪਰਦਾਵਾਂ, ਸੰਸਥਾਵਾਂ, ਕਾਲਜਾਂ, ਯੂਨੀਵਰਸਿਟੀਆਂ ਵਿਚ ਸਿੱਖੀ ਸਰੂਪ ਵਿਚ ਵਿਚਰ ਕੇ ਅਖੌਤੀ ਸਿੱਖ ਬੁੱਧੀਜੀਵੀਆਂ ਰਾਹੀਂ ਸਿੱਖ ਫ਼ਸਲਫ਼ੇ, ਸਿਧਾਂਤ, ਮਰਯਾਦਾ, ਇਤਿਹਾਸ, ਪਰੰਪਰਾਵਾਂ, ਰਵਾਇਤਾਂ ਅਤੇ ਮਹਾਨ ਵਿਰਾਸਤ ਬਾਰੇ ਢੇਰ ਸਾਰੇ ਸ਼ੰਕੇ ਅਤੇ ਭੰਬਲਭੂਸੇ ਖੜ੍ਹੇ ਕੀਤੇ ਜਾ ਰਹੇ ਹਨ। ਟੈਲੀਵੀਜ਼ਨ ਚੈਨਲਾਂ ਰਾਹੀਂ ਸਿੱਖੀ ਸਰੂਪ ਅਤੇ ਸਿਧਾਂਤ ਨੂੰ ਕਰੂਪ ਅਤੇ ਹਾਸੋਹੀਣੇ ਚਿਤਰ ਕੇ ਮਖੌਲ ਉਡਾਇਆ ਜਾ ਰਿਹਾ ਹੈ। ਉਧਰ ਸਿੱਖ ਕੌਮ ਦਾ ਵੱਡਾ ਹਿੱਸਾ ਪਦਾਰਥਵਾਦ, ਥੋੜ੍ਹਚਿਰੀ ਲੰਗੜੀ ਸ਼ਕਤੀ ਅਤੇ ਬਣਾਉਟੀ ਸੁੰਦਰਤਾ, ਨੰਗੇਜਵਾਦ, ਅਸ਼ਲੀਲਤਾ ਅਤੇ ਨਸ਼ਿਆਂ ਦੀ ਦੌੜ ਵਿਚ ਅੰਨ੍ਹੇਵਾਹ ਲੱਗ ਕੇ ਸਿੱਖੀ ਲਈ ਖੜ੍ਹੇ ਕੀਤੇ ਗਏ ਅਨੇਕਾਂ ਖ਼ਤਰਿਆਂ ਵਿਚ ਚੋਖਾ ਵਾਧਾ ਕਰ ਰਿਹੈ। ਸਿੱਖ ਕੌਮ ਵਿਰੋਧੀ-ਸ਼ਕਤੀਆਂ ਵੱਲੋਂ ਪੰਜਾਬ ਵਿਚ ਨਸ਼ਿਆਂ

ਦੇ ਦਰਿਆ ਚਲਾ ਕੇ ਪੰਜਾਬ ਦੀ ਜਨਤਾ ਅਤੇ ਖਾਸ ਕਰਕੇ ਜੁਆਨੀ ਨੂੰ ਨਕਾਰਾ ਅਤੇ ਬਲਹੀਣ ਕੀਤਾ ਜਾ ਰਿਹਾ ਹੈ। ਅਜਿਹਾ ਸਭ ਕੁਝ ਡੂੰਘੀ ਸਾਜ਼ਿਸ਼ ਅਧੀਨ ਹੀ ਕੀਤਾ ਜਾ ਰਿਹਾ ਹੈ। ਕਿਸੇ ਜੰਗਜੂ ਫੌਜ ਦੇ ਚੁਫੇਰਿਓਂ ਘਿਰੇ ਹੋਣ ਵਾਂਗ ਅੱਜ ਸਿੱਖ ਕੌਮ ਚੁਫੇਰਿਓਂ ਘਿਰ ਚੁੱਕੀ ਹੈ ਅਤੇ ਇਸ ਦੀ ਹੋਂਦ ਅਤੇ ਹਸਤੀ ਨੂੰ ਗੰਭੀਰ ਖ਼ਤਰਾ ਬਣਿਆ ਹੋਇਆ ਹੈ। ਭਾਈ ਕਰਮ ਸਿੰਘ-ਭਾਈ ਪ੍ਰਤਾਪ ਸਿੰਘ ਨੇ ਤਾਂ ਅੰਗਰੇਜ਼ ਦੀ ਰੇਲ-ਗੱਡੀ ਹੇਠ ਆਪਣੇ ਸੀਸ ਭੇਟ ਕਰ ਕੇ ਜਿੱਥੇ ਸਿੱਖੀ ਸਿਦਕ ਨੂੰ ਪਕੇਰਾ ਅਤੇ ਉਚੇਰਾ ਕੀਤਾ, ਉੱਥੇ ਅੰਗਰੇਜ਼ ਰਾਜ ਦੇ ਕਫਨ ਵਿਚ ਕਿੱਲ ਠੋਕਦਿਆਂ ਭਾਰਤ ਦੀ ਅਜ਼ਾਦੀ ਦੀ ਲਹਿਰ ਨੂੰ ਮਜ਼ਬੂਤੀ ਬਖ਼ਸ਼ ਦਿੱਤੀ। ਪਰੰਤੂ ਕੀ ਅਸੀਂ ਜਾਗਾਂਗੇ? ਅਵੇਸਲਣੇਪਣ ਨੂੰ ਛੱਡਾਂਗੇ? ਆਪਣੇ ਮੂਲ ਪ੍ਰਤੀ ਸਜੱਗ ਹੋਵਾਂਗੇ? ਆਪਣੀ ਨੌਜੁਆਨ ਪੀੜ੍ਹੀ ਨੂੰ ਸਾਂਭਾਂਗੇ? ਆਪਣੇ ਨਿਆਰੇ ਸਰੂਪ, ਸ਼ਕਤੀ, ਹਸਤੀ, ਧਾਰਮਿਕਤਾ, ਸਿਧਾਂਤ ਅਤੇ ਵਿਰਾਸਤ ਨੂੰ ਕਾਇਮ ਰੱਖਣ ਲਈ ਉੱਦਮ ਕਰਾਂਗੇ? ਜਾਂ ਫਿਰ 'ਚੁਰਾਸੀ' ਦੀ ਚਕਾਚੌਂਧ ਵਿਚ ਗੁਆਚ ਜਾਵਾਂਗੇ ਜਿਵੇਂ ਮੈਸੋਪੋਟਾਮੀਆਂ ਅਤੇ ਬੇਬੇਲੋਨੀਆਂ ਦੀਆਂ ਸਭਿਆਤਾਵਾਂ ਸਫੇ-ਹਸਤੀ ਜਹਾਨ ਤੋਂ ਸਮਾਪਤ ਹੋ ਗਈਆਂ। ਅਜੇ ਸਮਾਂ ਹੈ। ਸੰਭਾਲਣ ਦੀ ਲੋੜ ਹੈ। ਆਓ! ਮਿਲ-ਬੈਠ ਕੇ, ਵਿਚਾਰ ਕੇ, ਏਕਤਾ ਅਤੇ ਇਕਸਾਰਤਾ ਪੈਦਾ ਕਰ ਕੇ ਹੰਭਲਾ ਮਾਰੀਏ। ਪੰਥਕ ਸਫਾਂ ਵਿਚ ਛੁਪੇ ਹੋਏ ਅੰਦਰਲੇ ਦੁਸ਼ਮਣ ਨੂੰ ਪਛਾਣੀਏ ਅਤੇ ਪਛਾੜੀਏ। ਬਾਹਰਲਾ ਦੁਸ਼ਮਣ ਤਾਂ ਕਦੀ ਵੀ ਸਿੱਖ ਕੌਮ ਦਾ ਕੁਝ ਵਿਗਾੜ ਹੀ ਨਹੀਂ ਸਕਿਆ, ਸਗੋਂ ਜਿਉਂ-ਜਿਉਂ ਬਾਹਰਲਿਆਂ ਜਬਰ, ਜ਼ੁਲਮ ਅਤੇ ਜ਼ਾਲਮਤਾ ਦਾ ਦੌਰ ਚਲਾਇਆ ਗਿਆ ਸਿੱਖ ਕੌਮ ਹਮੇਸ਼ਾਂ ਹੀ ਜੇਤੂ ਹੋ ਕੇ ਕੁਠਾਲੀ ਰਾਹੀਂ ਲੰਘੇ ਸੋਨੇ ਵਾਂਗੂ ਸ਼ੁੱਧ ਸਰੂਪ ਅਤੇ ਸ਼ਕਤੀ ਵਿਚ ਸੁਰਖ਼ਰੂ ਹੋ ਕੇ ਨਿਕਲੀ ਹੈ। ਜਰਵਾਣਿਆਂ ਦੇ ਜਬਰ-ਜ਼ੁਲਮ ਵਿਰੁੱਧ ਜੂਝਣ ਵਾਲੇ ਸਿੰਘਾਂ ਨੇ ਤਾਂ ਹੀ ਇਉਂ ਸਿੱਖੀ ਸਿਦਕ, ਦ੍ਰਿੜ੍ਹਤਾ ਅਤੇ ਨਿਰਭੈਤਾ ਨਾਲ ਆਖਣਾ ਸ਼ੁਰੂ ਕੀਤਾ ਸੀ:

*ਮਨੂੰ ਅਸਾਡੀ ਦਾਤਰੀ, ਅਸੀਂ ਮਨੂੰ ਦੇ ਸੋਏ।*
*ਜਿਉਂ ਜਿਉਂ ਮਨੂੰ ਵੱਢਦਾ, ਅਸੀਂ ਦੂਣ ਸਵਾਏ ਹੋਏ।*

ਜਿਹੜੇ ਸ਼ਹੀਦ ਹੋ ਜਾਂਦੇ, ਉਨ੍ਹਾਂ ਨੂੰ ਵਾਹਿਗੁਰੂ ਦਾ ਭਾਣਾ ਸਮਝ ਕੇ ਅਗਲੀ ਚੁਣੌਤੀ ਨਾਲ ਜੂਝਣ ਅਤੇ ਕੁਰਬਾਨੀ ਦੇਣ ਹਿੱਤ ਤਿਆਰ ਹੋ ਜਾਂਦੇ। ਇਹ ਸਾਡਾ ਸ਼ਾਨਾਂਮੱਤਾ ਇਤਿਹਾਸ ਹੈ। ਸੱਚਮੁੱਚ ਹੀ ਸ਼ਹੀਦ ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਨੇ ਆਪਣੀਆਂ ਮਹਾਨ ਸ਼ਹੀਦੀਆਂ ਨਾਲ ਸਿੱਖ ਇਤਿਹਾਸ ਨੂੰ ਚਾਰ ਚੰਨ ਲਾ ਦਿੱਤੇ ਤੇ ਅੰਗਰੇਜ਼ਾਂ ਦੇ ਸ਼ਾਹੀ ਮਹੱਲ ਦੇ ਥੰਮ੍ਹ ਹਿਲਾ ਦਿੱਤੇ। ਉਹ ਖਾਲਸਾ ਪੰਥ ਦੇ ਮਹੱਲ ਨੂੰ ਹੋਰ ਮਜ਼ਬੂਤ ਕਰ ਗਏ। ਸਿੰਘਾਂ ਦੀਆਂ ਅਣਗਿਣਤ ਸ਼ਹੀਦੀਆਂ ਅਤੇ ਕੁਰਬਾਨੀਆਂ ਦਾ ਨਤੀਜਾ ਹੀ ਹੈ ਕਿ ਜਿਨ੍ਹਾਂ ਦੇ ਰਾਜ ਵਿਚ ਸੂਰਜ ਨਹੀਂ ਸੀ ਛੁਪਦਾ, ਉਨ੍ਹਾਂ ਨੂੰ ਸਮੁੰਦਰੋਂ ਪਾਰ ਕਰ ਕੇ, ਭਾਰਤੀਆਂ ਨੂੰ ੧੧੯੨ ਈ. ਵਿਚ ਖੁੱਸੀ ਅਜ਼ਾਦੀ ਮੁੜ ੧੫ ਅਗਸਤ, ੧੯੪੭ ਈ. ਨੂੰ ਪ੍ਰਾਪਤ ਹੋ ਗਈ:

*ਸ਼ਹੀਦ ਕੀ ਜੋ ਮੌਤ ਹੈ ਵੋਹ ਕੌਮ ਕੀ ਹਯਾਤ ਹੈ।*
*ਹਯਾਤ ਤੋ ਹਯਾਤ ਹੈ ਵੋਹ ਮੌਤ ਭੀ ਹਯਾਤ ਹੈ।*

# ਟੈਹਲ ਕਰਤ ਕੌ ਮਹਲ ਪੁਚਾਵੌ

*-ਸਤਵਿੰਦਰ ਸਿੰਘ ਫੂਲਪੁਰ**

ਗਿਆਨੀ ਗਿਆਨ ਸਿੰਘ ਜੀ ਦੀ ਕਲਮ ਦੁਆਰਾ ਲਿਖੇ ਖਾਲਸੇ ਦੇ ਇਨ੍ਹਾਂ ਬੋਲਾਂ— "ਟੈਹਲ ਕਰਤ ਕੌ ਮਹਲ ਪੁਚਾਵੌ" ਅੰਦਰ ਨਵਾਬ ਕਪੂਰ ਸਿੰਘ ਜੀ ਦੀ ਸੰਗਤ ਦੀ ਸੇਵਾ ਤੋਂ ਲੈ ਕੇ ਰਾਜ ਦੀ ਸੇਵਾ ਤਕ ਦਾ ਸਫਰ ਸਮੋਇਆ ਹੋਇਆ ਹੈ। ਸੇਵਾ ਦੇ ਜਜ਼ਬੇ ਕਾਰਨ ਹੀ ਆਦਰਸ਼ਕ ਪੰਥਕ ਆਗੂ ਬਣਿਆ ਜਾ ਸਕਦਾ ਹੈ। ਜਦ ਤਕ ਪੰਥ ਦੀ ਅਗਵਾਈ ਸੇਵਾ-ਸਿਮਰਨ ਵਾਲੀਆਂ ਸ਼ਖ਼ਸੀਅਤਾਂ ਦੇ ਹੱਥ ਵਿਚ ਰਹੇ ਤਾਂ ਪੰਥ ਚੜ੍ਹਦੀ ਕਲਾ ਵਿਚ ਰਹਿੰਦਾ ਹੈ, ਸੇਵਾ ਦੀ ਭਾਵਨਾ ਤੋਂ ਬਗੈਰ ਅਗਵਾਈ ਦਿਸ਼ਾਹੀਣ ਹੋ ਜਾਂਦੀ ਹੈ।

ਸਿੱਖ ਧਰਮ ਵਿਚ ਸੇਵਾ ਦਾ ਸੰਕਲਪ ਜਿੰਨਾ ਮਹਾਨ ਹੈ ਓਨਾ ਹੀ ਸੇਵਾ ਦਾ ਘੇਰਾ ਵਿਸ਼ਾਲ ਹੈ। ਸੇਵਾ ਜਿਵੇਂ ਕਿ ਸੰਗਤ ਦੇ ਜੋੜੇ ਝਾੜਣ, ਪੱਖਾ ਝੱਲਣ ਤੋਂ ਲੈ ਕੇ ਦੇਸ਼, ਕੌਮ, ਪੰਥ ਦੀ ਸੁਯੋਗ ਅਗਵਾਈ ਕਰਨ ਤਕ ਦੀ ਹੋ ਸਕਦੀ ਹੈ। ਪੰਥ ਦੀ ਚੜਦੀ ਕਲਾ ਲਈ, ਪੰਥ ਦੇ ਵਿਕਾਸ ਲਈ ਇਕ ਸੁਯੋਗ ਪੰਥਕ ਆਗੂ ਦੇ ਰੂਪ ਵਿਚ ਸੇਵਾ ਨਿਭਾਉਣੀ ਆਪਣੇ ਆਪ ਵਿਚ ਬੜੀ ਮਹਾਨ ਸੇਵਾ ਹੈ।

ਨਵਾਬ ਕਪੂਰ ਸਿੰਘ ਜੀ ਸਿੱਖ ਪੰਥ ਦੀ ਅਜਿਹੀ ਮਾਣਮੱਤੀ ਸ਼ਖ਼ਸੀਅਤ ਹਨ ਜਿਨ੍ਹਾਂ ਨੂੰ ਲੰਗਰ ਲਈ ਜਲ ਢੋਣ, ਸੰਗਤ ਦੇ ਜੂਠੇ ਬਰਤਨ ਮਾਂਜਣ, ਪੱਖਾ ਝੱਲਣ, ਘੋੜਿਆਂ ਦੀ ਸੇਵਾ ਤੋਂ ਲੈ ਕੇ ਲੰਮਾਂ ਸਮਾਂ ਸਿੱਖ ਪੰਥ ਦੇ ਇਕ ਸੁਘੜ ਆਗੂ ਦੇ ਤੌਰ 'ਤੇ ਧਾਰਮਿਕ, ਰਾਜਨੀਤਿਕ ਅਗਵਾਈ ਵਜੋਂ ਸੇਵਾ ਕਰਨ ਦਾ ਮਾਣ ਹਾਸਲ ਹੋਇਆ।

ਇਹ "ਟੈਹਲ ਕਰਤ ਕੌ ਮਹਲ ਪੁਚਾਵੌ" ਘੋੜਿਆਂ ਦੀ ਸੇਵਾ ਤੋਂ ਲੈ ਕੇ ਨਵਾਬੀ ਤਕ ਦਾ ਜੋ ਸਫਰ ਹੈ, ਇਹ ਗੁਰਮਤਿ ਵਿਚਲੇ ਸੇਵਾ ਦੇ ਸਿਧਾਂਤ ਦੀ ਤਰਜ਼ਮਾਨੀ ਹੈ। ਇਹ ਗੁਰ-ਇਤਿਹਾਸ ਦੀਆਂ ਅਮੀਰ ਪਰੰਪਰਾਵਾਂ ਦਾ ਸ਼ਾਖ਼ਸਾਤਕਾਰ ਹੈ। ਗੁਰੂ-ਘਰ ਵਿਚ ਸੇਵਾ ਦਾ ਬਹੁਤ ਉੱਚਾ-ਸੁੱਚਾ ਸਥਾਨ ਹੈ। ਸੇਵਾ ਉਹ ਬੀਜ ਹੈ ਜਿਸ ਦੇ ਫਲਣ ਨਾਲ ਚਵਰ, ਛਤਰ, ਤਖਤ ਦੇ ਅਧਿਕਾਰੀ ਬਣਿਆ ਜਾ ਸਕਦਾ ਹੈ, ਜਿਸ ਨਾਲ ਦੀਨ-ਦੁਨੀ ਦੀ ਪਾਤਸ਼ਾਹੀ ਹਾਸਲ ਹੋ ਜਾਂਦੀ ਹੈ।

ਸੇਵਾ ਦਾ ਪੂਰਨਾ ਭਾਈ ਲਹਿਣਾ ਜੀ ਨੇ ਪਾ ਕੇ ਦੱਸਿਆ। ਉਨ੍ਹਾਂ ਨੇ ਗੁਰੂ ਨਾਨਕ ਪਾਤਸ਼ਾਹ ਜੀ ਦੀ ਬਿਨਾ ਦਿਨ-ਰਾਤ, ਧੁੱਪ-ਛਾਂ, ਸਰਦੀ-ਗਰਮੀ ਦੀ ਪਰਵਾਹ ਕੀਤਿਆਂ ਸੇਵਾ ਕੀਤੀ। ਉਹ ਗੁਰੂ ਦਰ 'ਤੇ ਪਰਵਾਨ ਚੜ੍ਹ ਗਏ। ਭਾਈ ਲਹਿਣਾ ਤੋਂ ਸ੍ਰੀ ਗੁਰੂ ਅੰਗਦ ਦੇਵ ਜੀ ਬਣ ਦੀਨ-ਦੁਨੀ ਦੇ ਵਾਲੀ ਹੋ ਗਏ। ਸ੍ਰੀ ਗੁਰੂ ਅਮਰਦਾਸ ਜੀ ਸੇਵਾ ਕਰ ਕੇ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ

*ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ। ਮੋ: +੯੧੯੯੧੪੪-੧੯੪੯੪

. . . ਬਖਸ਼ਿਸ਼ਾਂ ਹਾਸਲ ਕਰ, ਤਖਤ, ਚਵਰ, ਛਤਰ ਦੇ ਮਾਲਕ ਬਣੇ।

ਇਸ ਤਰ੍ਹਾਂ ਦੀਆਂ ਸੇਵਾ ਦੀਆਂ ਆਦਰਸ਼ਕ ਮਿਸਾਲਾਂ ਨਾਲ ਗੁਰ-ਇਤਿਹਾਸ ਭਰਿਆ ਪਿਆ ਹੈ। ਸੇਵਾ ਦੇ ਇਸ ਸੰਕਲਪ ਨੂੰ ਜੇਕਰ ਵਿਵਹਾਰਕ ਤਲ ਉੱਪਰ ਦੇਖੀਏ ਤਾਂ ਇਸ ਪਿੱਛੇ ਗੁਰੂ ਸਾਹਿਬ ਦੀ ਦੀਰਘ ਦ੍ਰਿਸ਼ਟੀ ਪ੍ਰਤੱਖ ਹੋ ਜਾਂਦੀ ਹੈ। ਗੁਰੂ ਸਾਹਿਬ ਨੇ ਗੁਰਬਾਣੀ ਅੰਦਰ ਸੇਵਾ ਕਰਨ ਦਾ ਭਰਪੂਰ ਉਪਦੇਸ਼ ਕੀਤਾ ਅਤੇ ਆਪ ਸੇਵਾ ਦੇ ਆਦਰਸ਼ ਨੂੰ ਜੀਅ ਕੇ ਗੁਰਸਿੱਖਾਂ ਲਈ ਪੂਰਨੇ ਪਾਏ। ਸੇਵਾ ਦੇ ਸੰਕਲਪ ਤੋਂ ਬਿਨਾ ਨਾ ਤਾਂ ਜੀਵਨ ਪਰਉਪਕਾਰੀ ਬਣ ਸਕਦਾ ਹੈ ਅਤੇ ਨਾ ਹੀ ਧਰਮ, ਦੇਸ਼, ਕੌਮ, ਲਈ ਜੂਝਿਆ ਜਾ ਸਕਦਾ ਹੈ। ਸਦੀਆਂ-ਬੱਧੀ ਭਾਰਤ ਦੀ ਗ਼ੁਲਾਮੀ ਦੀ ਦਾਸਤਾਨ ਦੇ ਕਾਰਨਾਂ ਵਿੱਚੋਂ ਮਨੁੱਖੀ ਸੇਵਾ ਦੀ ਅਣਹੋਂਦ ਨੂੰ ਇਕ ਵੱਡਾ ਕਾਰਨ ਮੰਨਿਆ ਜਾ ਸਕਦਾ ਹੈ। 'ਸੇਵਾ', ਗੁਰੂ-ਘਰ ਵਿਚ ਸੰਗਤ ਦੇ ਜੋੜੇ ਝਾੜਣ, ਭਾਂਡੇ ਮਾਂਜਣ, ਪੱਖਾ ਝੱਲਣ ਤੋਂ ਸ਼ੁਰੂ ਹੋ ਕੇ ਮਜ਼ਲੂਮਾਂ ਦੀ ਬਾਂਹ ਫੜਨ ਅਤੇ ਦੇਸ਼ ਦੀਆਂ ਸਰਹੱਦਾਂ ਦੀ ਰਾਖੀ ਲਈ ਜੂਝਣ ਤਕ ਦਾ ਗੁਰਮਤਿ ਆਦਰਸ਼ ਪਾਲਦੀ ਹੈ।

ਗੁਰੂ ਸਾਹਿਬਾਨ ਦੇ ਪਾਏ ਪੂਰਨਿਆਂ ਉੱਪਰ ਚੱਲਦਿਆਂ ਗੁਰੂ ਕੇ ਸਿੱਖਾਂ ਨੇ ਸੇਵਾ ਸਿਮਰਨ ਦੀਆਂ ਸਰ-ਬੁਲੰਦੀਆਂ ਨੂੰ ਛੂਹ ਕੇ ਸਿੱਖ ਇਤਿਹਾਸ ਨੂੰ ਰੁਸ਼ਨਾਇਆ ਹੈ।

ਸਿੱਖ ਇਤਿਹਾਸ ਵਿਚ ਨਵਾਬ ਕਪੂਰ ਸਿੰਘ ਜੀ ਨੂੰ ਨਵਾਬੀ ਮਿਲਣ ਸਮੇਂ ਦਾ ਬਿਰਤਾਂਤ ਉਸ ਸਮੇਂ ਦੇ ਸਿੱਖਾਂ ਦੀ ਨਿਰਲੇਪਤਾ ਤੇ ਨਿਰਮਾਣਤਾ ਜਿਹੇ ਉਨ੍ਹਾਂ ਗੁਣਾਂ ਨਾਲ ਭਰਪੂਰ ਉੱਚ ਅਧਿਆਤਮਿਕ ਅਵਸਥਾ ਨੂੰ ਪ੍ਰਗਟ ਕਰਦਾ ਹੈ, ਜਿੱਥੇ ਹਰ ਦੁਨਿਆਵੀ ਰੁਤਬਾ ਗੁਰਸਿੱਖੀ ਤੋਂ ਨੀਵਾਂ ਸਮਝਿਆ ਜਾਂਦਾ। ਉਹ ਰੂਹਾਂ ਅਰਦਾਸ ਦੇ ਬੋਲ— 'ਸਿੱਖਾਂ ਨੂੰ ਸਿੱਖੀ ਦਾਨ' ਨੂੰ ਅਮਲੀ ਰੂਪ ਵਿਚ ਪੁਗਾ ਚੁੱਕੀਆਂ ਰੂਹਾਂ ਸਨ, ਇਸ ਲਈ ਦੁਨਿਆਵੀ ਰੁਤਬੇ ਉਨ੍ਹਾਂ ਲਈ ਤੁਛ ਸਨ।

ਅਸੀਂ ਦੇਖਦੇ ਹਾਂ ਕਿ ਖਾਲਸਾ ਜੀ ਦਾ ਦੀਵਾਨ ਸਜਿਆ ਹੋਇਆ ਹੈ, ਕੋਈ ਗੁਰਮੁਖ ਸਿੰਘ ਬਾਣੀ ਪੜ੍ਹ ਰਿਹਾ ਹੈ, ਕੋਈ ਸੇਵਕ ਗੁਰਸਿੱਖ ਸੇਵਾ ਕਰ ਰਿਹਾ ਹੈ। ਕੁਝ ਗੁਰਮੁਖ ਪਿਆਰੇ ਸਿੰਘ ਖਾਲਸਾ-ਪੰਥ ਦੀ ਚੜ੍ਹਦੀ ਕਲਾ ਅਤੇ ਸਰਬੱਤ ਦਾ ਭਲਾ ਦੇ ਖਾਲਸਈ ਆਦਰਸ਼ ਨੂੰ ਰੂਪਮਾਨ ਕਰਨ ਲਈ ਗੁਰਮਤਿ ਵਿਚਾਰਾਂ ਕਰ ਰਹੇ ਹਨ। ਇੰਨੇ ਨੂੰ ਭਾਈ ਸੁਬੇਗ ਸਿੰਘ ਜੀ 'ਨਵਾਬੀ' ਦੀ ਪੁਸ਼ਾਕ ਅਤੇ ਨਜ਼ਰਾਨਾ ਲੈ ਕੇ ਖਾਲਸਾ ਜੀ ਦੇ ਸਾਹਮਣੇ ਆਉਂਦੇ ਹਨ। ਹੁਣ ਜਿਨ੍ਹਾਂ ਨੂੰ ਦੀਨ-ਦੁਨੀ ਦੇ ਵਾਲੀ ਪਾਤਸ਼ਾਹਾਂ ਦੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਪਾਤਸ਼ਾਹੀ ਬਖ਼ਸ਼ੀ ਹੋਵੇ। ਜਿਨ੍ਹਾਂ ਅੰਦਰ ਸਰਬੰਸਦਾਨੀ ਪਿਤਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ *ਖਾਲਸਾ ਹੋਇਓ ਖੁਦ ਖੁਦਾ* ਵਾਲਾ ਸ੍ਵੈਮਾਣ ਭਰਿਆ ਹੋਵੇ ਉਹ ਮੁਗ਼ਲਾਂ ਦੁਆਰਾ ਭੇਜੀ ਨਵਾਬੀ ਨੂੰ ਕਿਵੇਂ ਸਵੀਕਾਰ ਕਰਨ? ਇਹ ਸੀ ਗੁਰੂ ਭਰੋਸੇ ਅਤੇ ਪੰਥ ਦੀ ਅਣਖ ਦਾ ਪੱਖ। ਦੂਸਰਾ ਪੱਖ ਸੀ ਇਸ ਨਵਾਬੀ ਦੀ ਖਿੱਲਤ ਨੂੰ ਲੈ ਕੇ ਭਾਈ ਸੁਬੇਗ ਸਿੰਘ ਰਾਹੀਂ ਸ਼ਰਨ ਆਏ ਮੁਗ਼ਲਾਂ ਦੀ ਨਵਾਬੀ ਨੂੰ ਸਵੀਕਾਰ ਕਰ ਕੇ *ਜੋ ਸਰਣਿ ਆਵੈ ਤਿਸੁ ਕੰਠਿ ਲਾਵੈ* ਦਾ ਬਿਰਦ ਪਾਲਣਾ। ਖਾਲਸਾ ਪੰਥ ਨੇ ਜਦ

ਦੀਰਘ ਵੀਚਾਰ ਕਰ ਕੇ ਮਨੁੱਖਤਾ ਦੇ ਭਲੇ ਲਈ ਪੰਥਕ ਸ਼ਕਤੀ ਨੂੰ ਮਜ਼ਬੂਤ ਕਰਨ ਦੇ ਸਬੱਬ ਵਜੋਂ ਇਸ ਨਵਾਬੀ ਨੂੰ ਸਵੀਕਾਰ ਕਰਨ ਦਾ ਵਿਚਾਰ ਬਣਾ ਲਿਆ ਤਾਂ ਅਗਲਾ ਮਸਲਾ ਸੀ ਕਿ ਇਹ ਨਵਾਬੀ ਦੀ ਪੁਸ਼ਾਕ ਦਿੱਤੀ ਕਿਸ ਸਿੱਖ ਨੂੰ ਜਾਵੇ। ਜਿਸ ਵੀ ਸਿੱਖ ਦਾ ਨਾਮ ਤਜਵੀਜ਼ ਕੀਤਾ ਜਾਵੇ ਉਹ ਨਵਾਬੀ ਲੈਣ ਤੋਂ ਨਾਂਹ ਕਰ ਦੇਵੇ:

*ਜਿਸੈ ਦੇਤ ਸੋ ਲੇਵੈ ਨਾਹੀਂ।*
*ਇਤਕ ਮਰਤਬਾ ਚਹਯੋ ਨ ਕਾਹੀ।*

*(ਪੰਥ ਪ੍ਰਕਾਸ਼, ਗਿ. ਗਿਆਨ ਸਿੰਘ, ਪੰਨਾ ੬੫੪)*

ਆਖਣ:

*ਹਮ ਰਾਖਤ ਪਾਤਸ਼ਾਹੀ ਦਾਵਾ . . .*
*ਪਾਤਿਸ਼ਾਹੀ ਛਡ ਕਿਮ ਲਹੈਂ ਨਿਬਾਬੀ।*

*(ਸ੍ਰੀ. ਗੁ. ਪੰ. ਪ੍ਰ. ਸ. ਰਤਨ ਸਿੰਘ ਭੰਗੂ, ਪੰਨਾ ੨੮੫)*

ਇੱਥੇ ਦੋ ਟੂਕ ਇਕ ਨੁਕਤਾ ਸਾਂਝਾ ਕਰਦੇ ਚੱਲੀਏ ਕਿ ਸਿੰਘ ਨਵਾਬੀ ਲੈਣ ਤੋਂ ਇਨਕਾਰੀ ਇਸ ਲਈ ਸਨ, ਕਿਉਂਕਿ ਇਹ ਮੁਗ਼ਲਾਂ ਨੇ ਭੇਜੀ ਸੀ, ਪਰ ਵੈਸੇ ਇਹ ਇਕ ਵੱਡੀ ਜ਼ਿੰਮੇਵਾਰੀ ਸੀ, ਜਿਸ ਦੇ ਗੁਰੂ ਦੀ ਨਿਵਾਜਿਸ਼ ਤੋਂ ਬਗੈਰ ਪਾਤਰ ਬਣ ਪਾਉਣਾ ਸੰਭਵ ਨਹੀਂ ਸੀ। ਸ. ਰਤਨ ਸਿੰਘ (ਭੰਗੂ) ਇਸ ਦੀ ਜ਼ਿੰਮੇਵਾਰੀ ਬਾਰੇ ਇਸ ਤਰ੍ਹਾਂ ਲਿਖਦੇ ਹਨ:

*ਦੈ ਖਿਲਤ ਏਤੀ ਗਲ ਕਹੀ, ਪੁਸ਼ਾਕ ਨ ਜਾਨਯੋ ਯਹਿ ਨਿਬਾਬੀ ਭਈ।*
*ਇਸੀ ਸਾਥ ਹੋਗੁ ਲਿਖੀ ਜਗੀਰ, ਇਸੀ ਸਾਥ ਹੋਗੁ ਮੁਲਕ ਤਤਬੀਰ।*
*ਇਹ ਹੈ ਨਿਬਾਬੀ ਅੱਧ ਸੂਬੇਦਾਰੀ, ਉਸੈ ਮਿਲੈਗੀ ਰੱਯਤ ਸਾਰੀ।*
*ਸ਼ਾਹੀ ਪ੍ਰਵਾਨੇ ਉਸ ਨਾਇ ਆਵਗੁ, ਉਹੀ ਵੰਡ ਸਭ ਲੋਗਨ ਖੁਲਾਵਗੁ।*

ਇਸ ਲਈ:

*ਸੂਰ, ਸਤੀ, ਦਾਤਾ, ਹਠੀ, ਤਪੀ, ਜਪੀ ਜੋ ਕੋਇ।*
*ਦੇਵਯੋ ਉਸੈ ਬਿਚਾਰ ਕੈ ਜੋ ਇਸ ਲਾਇਕ ਹੋਇ।*

*(ਸ੍ਰੀ. ਗੁ. ਪੰ. ਪ੍ਰ. ਸ. ਰਤਨ ਸਿੰਘ ਭੰਗੂ, ਪੰਨਾ ੨੮੩-੮੪)*

ਨਵਾਬ ਕਪੂਰ ਸਿੰਘ ਜੀ ਸਿਮਰਨ ਅਤੇ ਸੰਗਤ ਦੀ ਸੇਵਾ ਕਰ ਕੇ ਇਸ ਨਿਵਾਜਿਸ਼ ਦੇ ਪਾਤਰ ਬਣ ਚੁੱਕੇ ਸਨ। ਇਸ ਵੱਡੀ ਜ਼ਿੰਮੇਵਾਰੀ ਨੂੰ ਸਾਂਭਣ ਲਈ ਜਿਸ ਸੇਵਾ-ਸਿਮਰਨ ਵਾਲੀ ਸ਼ਖ਼ਸੀਅਤ ਦੀ ਲੋੜ ਸੀ ਉਸ ਲਈ ਖਾਲਸਾ ਪੰਥ ਦੀਆਂ ਨਜ਼ਰਾਂ ਵਿਚ ਸਭ ਤੋਂ ਵੱਧ ਢੁਕਵੇਂ ਨਵਾਬ ਕਪੂਰ ਸਿੰਘ ਹੀ ਸਨ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਫਿਰ ਸਿੰਘਾਂ ਨੇ ਵਿਚਾਰ ਕੀਤੀ:

*ਅਰਜ ਦੀਨ ਪਰ ਗ਼ੌਰ ਸੁ ਕਰੀਏ।*
*ਕਿਸੀ ਟੈਹਲੂਏ ਕੇ ਸਿਰ ਧਰੀਏ।*
*ਤਥੈ ਸਿੰਘ ਇਕ ਪਢ ਤੋ ਬਾਣੀ।*

*ਆਈ ਤੁਕ ਤਬ ਯਹ ਮਨ ਭਾਣੀ*

ਯਥਾ:

*ਟਹਲ ਮਹਲ ਤਾ ਕਉ ਮਿਲੈ ਜਾ ਕਉ ਸਾਧ ਕ੍ਰਿਪਾਲ ॥*

ਭਾਵ: ਸੇਵਾ ਭਗਤੀ ਦਾ ਮੌਕਾ ਉਸੇ ਨੂੰ ਮਿਲਦਾ ਹੈ ਜਿਸ ਉੱਤੇ ਗੁਰੂ ਦਿਆਲ ਹੋਵੇ।

*ਤਬੈ ਸਿੰਘ ਇਕ ਬੋਲਯੋ ਐਸੇ।*
*ਸਬਦ ਗੁਰੂ ਯਹਿ ਭਾਖਤ ਜੈਸੇ।*
*ਟੈਹਲ ਕਰਤ ਕੌ ਮਹਲ ਪੁਚਾਵੌਂ।*
*ਮਾਨੋ ਹੁਕਮ ਨ ਦੇਰ ਲਗਾਵੌਂ।*
*ਕਪੂਰ ਸਿੰਘ ਥਾ ਪੱਖਾ ਕਰਤੋ।*
*ਯੁਤ ਉਤਸ਼ਾਹਿ ਇਤੈ ਉਤ ਫਿਰਤੋ।*
*ਬ੍ਰਿਕ ਗੋਤ ਫਾਜੁਲਾ ਪੁਰ ਕੋ।*
*ਤਿਸ ਹਿਤ ਹੁਕਮ ਚਢਯੋ ਤਬ ਗੁਰੂ ਕੋ।*

*(ਪੰਥ ਪ੍ਰਕਾਸ਼, ਗਿ. ਗਿਆਨ ਸਿੰਘ, ਪੰਨਾ ੬੫੪)*

ਇਸ ਪ੍ਰਸੰਗ ਵਿਚ ਭਾਈ ਸੰਤੋਖ ਸਿੰਘ ਜੀ ਨੇ ਬਹੁਤ ਖ਼ੂਬਸੂਰਤ ਢੰਗ ਦੇ ਨਾਲ ਨਵਾਬ ਕਪੂਰ ਸਿੰਘ ਜੀ ਨੂੰ ਨਵਾਬੀ ਮਿਲਣ ਦਾ ਦੈਵੀ ਅਨੁਸਰਨ ਪੇਸ਼ ਕਰਦਿਆਂ ਇਸ ਨਵਾਬੀ ਨੂੰ ਗੁਰੂ ਦੀ ਨਿਵਾਜਿਸ਼ ਦਰਸਾਇਆ ਹੈ। ਸਿੰਘਾਂ ਨੇ ਵਿਚਾਰ ਕੀਤੀ ਕਿ ਇਹ ਨਵਾਬੀ ਕਿਸੇ ਟਹਿਲੁਏ (ਸੇਵਾਦਾਰ) ਨੂੰ ਸੌਂਪੀਏ। ਜਦੋਂ ਨਵਾਬੀ ਦੇਣ ਬਾਰੇ ਵਿਚਾਰ ਚੱਲ ਰਹੀ ਸੀ ਤਾਂ ਉਸੇ ਸਮੇਂ ਇਕ ਸਿੱਖ ਗੁਰਬਾਣੀ ਦਾ ਪਾਠ ਕਰ ਰਿਹਾ ਸੀ। ਪਾਠ ਕਰਦਿਆਂ ਉਸੇ ਵਕਤ ਇਹ ਤੁਕ ਆਈ:

*ਟਹਲ ਮਹਲ ਤਾ ਕਉ ਮਿਲੈ ਜਾ ਕਉ ਸਾਧ ਕ੍ਰਿਪਾਲ॥* *(ਪੰਨਾ ੨੫੫)*

ਕਿਉਂਕਿ ਜਿੱਡੀ ਵੱਡੀ ਵਸਤੂ ਜਾਂ ਪਦਾਰਥ ਹੋਵੇ ਉਸ ਨੂੰ ਸਾਂਭਣ ਲਈ ਭਾਂਡਾ ਵੀ ਓਨਾ ਹੀ ਵੱਡਾ ਚਾਹੀਦਾ ਹੁੰਦਾ ਹੈ। ਨਵਾਬ ਕਪੂਰ ਸਿੰਘ ਸੇਵਾ-ਸਿਮਰਨ ਕਰ ਕੇ ਵੱਡੀ ਪੰਥਕ ਜ਼ਿੰਮੇਵਾਰੀ ਨੂੰ ਗੁਰਮਤਿ ਪਰੰਪਰਾਵਾਂ ਅਨੁਸਾਰ ਨਿਭਾਉਣ ਦੇ ਸਮਰੱਥ ਹੋ ਚੁੱਕੇ ਸਨ, ਜੋ ਉਸ ਵਕਤ ਬੜੇ ਉਤਸ਼ਾਹ ਨਾਲ ਸੰਗਤ ਨੂੰ ਪੱਖਾ ਝੱਲਣ ਦੀ ਸੇਵਾ ਕਰ ਰਹੇ ਸਨ। *ਟਹਲ ਮਹਲ ਤਾ ਕਉ ਮਿਲੈ ਜਾ ਕਉ ਸਾਧ ਕ੍ਰਿਪਾਲ* ਮਾਨੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਵਾਬ ਕਪੂਰ ਸਿੰਘ ਵੱਲ ਹੀ ਇਸ਼ਾਰਾ ਸੀ। ਗੁਰੂ ਦੇ ਹੁਕਮ ਦੀ ਤਾਮੀਲ ਕਰਦਿਆਂ ਗੁਰੂ ਖਾਲਸੇ ਦਾ ਹੁਕਮ ਹੋਇਆ ਕਿ ਨਵਾਬੀ ਸਰਦਾਰ ਕਪੂਰ ਸਿੰਘ ਨੂੰ ਦਿੱਤੀ ਜਾਵੇ।

ਖਾਲਸੇ ਦੇ ਹੁਕਮ 'ਤੇ ਨਵਾਬ ਕਪੂਰ ਸਿੰਘ ਜੀ ਨੇ ਬੜੀ ਨਿਮਰਤਾ ਸਹਿਤ ਕਿਹਾ ਕਿ ਇਹ ਨਵਾਬੀ ਮੈਨੂੰ ਖਾਲਸਾ ਪੰਥ ਬਖ਼ਸ਼ ਰਿਹਾ ਹੈ, ਇਸ ਲਈ ਮੈਂ ਸਿੰਘਾਂ ਦਾ ਨਵਾਬ ਹੋਵਾਂਗਾ, ਪਰੰਤੂ ਜੇਕਰ ਇਹ ਨਵਾਬੀ ਤੁਰਕਾਂ ਦੀ ਕਹੋ ਤਾਂ ਮੈਨੂੰ ਮਨਜ਼ੂਰ ਨਹੀਂ। ਨਾਲ ਹੀ ਉਨ੍ਹਾਂ ਇਹ ਵੀ ਕਿਹਾ ਕਿ ਮੈਂ ਨਵਾਬੀ ਤਾਂ ਸਵੀਕਾਰ ਕਰਾਂਗਾ ਜੇਕਰ ਪੰਜ ਸਿੰਘ ਆਪਣੇ ਚਰਨਾਂ ਨਾਲ ਛੁਹਾ ਕੇ ਦੇਣ ਅਤੇ ਮੇਰੇ ਕੋਲੋਂ ਜੋ ਮੈਂ ਪੰਥ ਦੀ ਅਤੇ

ਘੋੜਿਆਂ ਦੇ ਦਾਣਾ-ਪਾਣੀ ਦੀ ਸੇਵਾ ਕਰ ਰਿਹਾ ਹਾਂ, ਉਹ ਨਵਾਬੀ ਲੈਣ ਤੋਂ ਬਾਅਦ ਵੀ ਮੈਨੂੰ ਉਸੇ ਤਰ੍ਹਾਂ ਹੀ ਕਰਨ ਦਿੱਤੀ ਜਾਵੇ। ਪੰਥ ਨੇ ਇਹ ਗੱਲ ਮੰਨ ਕੇ ਪੰਜ ਸਿੰਘਾਂ ਦੇ ਚਰਨਾਂ ਨਾਲ ਖਿੱਲਤ ਛੁਹਾ ਕੇ ਦਿੱਤੀ ਤਾਂ ਨਵਾਬ ਕਪੂਰ ਸਿੰਘ ਜੀ ਨੇ ਨਵਾਬੀ ਦੀ ਪੁਸ਼ਾਕ ਪਹਿਨ ਲਈ, ਦਸਤਾਰ ਸਜਾ ਲਈ। ਸੇਵਾ ਸਿਮਰਨ ਦਾ ਫ਼ਲ ਹੈ ਹੀ ਅਜਿਹਾ ਜੋ ਰਾਈ ਤੋਂ ਪਹਾੜ ਬਣਾ ਦਿੰਦਾ ਹੈ। ਗਿਆਨੀ ਗਿਆਨ ਸਿੰਘ ਲਿਖਦੇ ਹਨ:

*ਤਬੈ ਖਾਲਸੇ ਕਰ ਅਰਦਾਸਾ।*
*ਦਯੋ ਖਿਲਤ ਤਿਹ ਸਿਰ ਧਰ ਖਾਸਾ।*
*ਪਰ ਤਿਨ ਬਚਨ ਏਹੁ ਤਬ ਕੀਆ।*
*ਮੈ ਨੁਵਾਬ ਸਿੰਘਨ ਕਾ ਥੀਆ।*
*ਜੇ ਤੁਰਕਨ ਕੀ ਕਹੋ ਨੁਵਾਬੀ।*
*ਸੋ ਮਨਜੂਰ ਨ ਮੋਕਹੁ ਫਾਬੀ। . . .*
*ਪੰਥ ਹੁਕਮ ਜਬ ਦੀਨੋ ਸਾਰੇ।*
*ਲੇਹੁ ਸੰਭਾਰ ਨਵਾਬੀ ਪਿਆਰੇ।*
*ਪਾਂਚ ਸਿੰਘਨ ਕੋ ਚਰਨੀ ਲਾਕੈ।*
*ਪਾਛੇ ਪਹਿਰਯੋ ਖਿਲਤ ਉਠਾ ਕੈ।*
*ਜਬ ਦਸਤਾਰ ਨਵਾਬੀ ਸਾਜੀ।*
*ਤੇਜ ਕਲਾ ਅਧਿਕੈ ਮੁਖ ਭ੍ਰਾਜੀ। . . .*
*ਸਿੰਘਨ ਸਭ ਵਾਲਸ ਪਹਿਨਾਯੋ।*
*ਰਾਈ ਤੇ ਕਰ ਮੇਰੁ ਦਿਖਾਯੋ। (ਪੰਥ ਪ੍ਰਕਾਸ਼, ਗਿ. ਗਿਆਨ ਸਿੰਘ, ਪੰਨਾ ੬੫੫)*

ਨਵਾਬੀ ਹਾਸਲ ਕਰਨ ਤੋਂ ਬਾਅਦ ਬੜਾ ਲੰਮਾ ਸਮਾਂ ਨਵਾਬ ਕਪੂਰ ਸਿੰਘ ਜੀ ਨੇ ਬਿਖੜੇ ਸਮਿਆਂ ਵਿਚ ਸਿੱਖ ਪੰਥ ਦੀ ਸੁਯੋਗ ਅਗਵਾਈ ਕੀਤੀ। ਖਾਲਸਾ ਪੰਥ ਨੂੰ ਦੋ ਦਲਾਂ— 'ਬੁੱਢਾ ਦਲ' ਅਤੇ 'ਤਰੁਣਾ ਦਲ' ਵਿਚ ਵੰਡ ਕੇ ਪ੍ਰਬੰਧ ਨੂੰ ਹੋਰ ਸੁਚਾਰੂ ਰੂਪ ਦਿੱਤਾ। ਪਹਿਲੇ ਘੱਲੂਘਾਰੇ ਸਮੇਂ ਸਿੱਖਾਂ ਦਾ ਭਾਰੀ ਨੁਕਸਾਨ ਹੋਇਆ ਪਰ ਫਿਰ ਵੀ ਨਵਾਬ ਕਪੂਰ ਸਿੰਘ ਜੀ ਨੇ ਆਪਣੀ ਸੁਯੋਗ ਅਗਵਾਈ ਕਰਦਿਆਂ ਪੰਥ ਨੂੰ ਚੜ੍ਹਦੀ ਕਲਾ ਵਿਚ ਰੱਖਿਆ। ਪੰਥਕ ਸ਼ਕਤੀ ਨੂੰ ਹੋਰ ਮਜ਼ਬੂਤ ਕਰਨ ਲਈ ੧੭੪੮ ਈ. ਨੂੰ ਸ੍ਰੀ ਅਕਾਲ ਤਖਤ ਸਾਹਿਬ ਵਿਚ ਸਰਬੱਤ ਖਾਲਸਾ ਬੁਲਾ ਕੇ ਫੌਜੀ ਜਥੇਬੰਦੀ 'ਦਲ ਖਾਲਸਾ' ਦੀ ਸਥਾਪਨਾ ਕੀਤੀ ਅਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਇਸ ਦਾ ਮੁਖੀ ਥਾਪਿਆ।

ਨਵਾਬੀ ਦੇ ਇਸ ਉਪਰੋਕਤ ਇਤਿਹਾਸਿਕ ਪ੍ਰਸੰਗ ਤੋਂ ਪਤਾ ਚਲਦਾ ਹੈ ਕਿ ਸਿੱਖ ਪੰਥ ਅੰਦਰ ਸੇਵਾ ਦਾ ਕਿੰਨਾ ਉੱਚਾ ਸਥਾਨ ਹੈ। ਸਾਡੀਆਂ ਪਰੰਪਰਾਵਾਂ ਕਿੰਨੀਆਂ ਅਮੀਰ ਹਨ। ਪੰਥ ਵਿਚ ਪੰਚ-ਪ੍ਰਧਾਨੀ ਪਰੰਪਰਾ ਦਾ ਕਿੰਨਾ ਸਤਿਕਾਰਤ ਸਥਾਨ ਰਿਹਾ ਹੈ। ਵਰਤਮਾਨ ਵਿਚ ਇਨ੍ਹਾਂ ਇਤਿਹਾਸਿਕ ਪ੍ਰਸੰਗਾਂ ਤੋਂ ਸੇਧ ਲੈ ਕੇ ਹੀ ਪੰਥ ਦੀ ਚੜ੍ਹਦੀ ਕਲਾ ਵਾਲਾ ਸਰਬ- ਕਲਿਆਕਾਰੀ ਰਾਜ ਸਥਾਪਿਤ ਕੀਤਾ ਜਾ ਸਕਦਾ ਹੈ। ■

# ਘਾਲਿ ਖਾਇ ਕਿਛੁ ਹਥਹੁ ਦੇਇ

*-ਗਿਆਨੀ ਸੁਰਿੰਦਰ ਸਿੰਘ ਨਿਮਾਣਾ**

ਗੁਰਮਤਿ ਦੇ ਮੂਲ ਪ੍ਰਵਰਤਕ ਤੇ ਸੰਸਥਾਪਕ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਾਰੰਗ ਕੀ ਵਾਰ ਵਿਚ ਉਚਾਰਨ ਕੀਤਾ ਹੋਇਆ ਸਲੋਕ ਹੈ :

*ਗਿਆਨ ਵਿਹੂਣਾ ਗਾਵੈ ਗੀਤ ॥ ਭੁਖੇ ਮੁਲਾਂ ਘਰੇ ਮਸੀਤਿ ॥*
*ਮਖਟੂ ਹੋਇ ਕੈ ਕੰਨ ਪੜਾਏ ॥ ਫਕਰੁ ਕਰੇ ਹੋਰੁ ਜਾਤਿ ਗਵਾਏ ॥*
*ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ ॥*
*ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥੧॥*

*(ਪੰਨਾ ੧੨੪੫)*

ਇਸ ਸਲੋਕ ਦੀਆਂ ਪਹਿਲੀਆਂ ਤਿੰਨ ਤੁਕਾਂ ਕਿਰਤ ਤੋਂ ਵਿਹੂਣੇ ਕਰਮ-ਹੀਣ ਮੁਲਾਣਿਆਂ, ਕੰਨ-ਪਾਟੇ ਜੋਗੀਆਂ ਤੇ ਅਖੌਤੀ ਫ਼ਕੀਰਾਂ ਦੇ ਗ਼ੈਰ-ਰਚਨਾਤਮਕ, ਗ਼ੈਰਤ-ਹੀਣ ਤੇ ਸਵੈਮਾਣ ਤੋਂ ਰਹਿਤ ਗ਼ੈਰ-ਸਮਾਜਿਕ ਅਮਲਾਂ ਦਾ ਉਲੇਖ ਕਰਦੀਆਂ ਹਨ ਤੇ ਆਖਰੀ ਸਲੋਕ ਨੂੰ ਸੰਪੂਰਨ ਕਰਦੀ ਤੁਕ ਵਿਚ ਗੁਰੂਦੇਵ ਹੱਕ-ਸੱਚ ਦੇ ਗ੍ਰਿਹਸਥ ਮਾਰਗ ਤੇ ਸਮਾਜਿਕ ਰਾਹ ਦੇ ਪਾਂਧੀ ਮਨੁੱਖਾਂ ਦਾ ਵਰਣਨ ਕਰਦੇ ਹਨ। ਇਸ ਤੁਕ ਦਾ ਤੱਤ-ਸਾਰ ਤੇ ਇਸ ਵਿਚ ਵਿਦਮਾਨ ਗੁਰਮਤਿ ਰਮਜ਼ਾਂ ਨੂੰ ਵਿਚਾਰਨ ਤੋਂ ਪਹਿਲਾਂ ਸਲੋਕ ਦਾ ਅਰਥ-ਨਿਖੇੜ ਕਰ ਲੈਣਾ ਉੱਚਿਤ ਹੋਵੇਗਾ।

ਅਸਲ ਗਿਆਨ ਤੋਂ ਅਣਜਾਣ ਮੁੱਲਾਂ ਗੀਤ ਗਾਉਂਦਾ ਹੈ ਅਥਵਾ ਉਹ ਖੁਦਾ ਦੀ ਬਾਂਗ ਤਾਂ ਦਿੰਦਾ ਹੈ, ਪਰ ਕਿਉਂ ਜੋ ਉਸ ਨੂੰ ਭੁੱਖ ਹੈ ਉਹ ਆਪਣੇ ਘਰ ਨੂੰ ਹੀ ਮਸੀਤ ਬਣਾ ਬੈਠਾ ਹੋਇਆ ਹੈ ਅਥਵਾ ਆਪਣਾ ਹੀ ਘਰ ਭਰ ਰਿਹਾ ਹੈ। ਅਖੌਤੀ ਜੋਗੀ ਮਖੱਟੂ ਹੈ; ਕੰਮ ਕਰਦਾ ਨਹੀਂ; ਕੰਨ ਪੜਵਾ ਲੈਂਦਾ ਹੈ ਤੇ ਕੋਈ ਹੋਰ ਆਪਣੀ ਜਾਤ ਅਥਵਾ ਸਭ ਜ਼ਿੰਮੇਵਾਰੀਆਂ ਗਵਾ ਕੇ ਫ਼ਕੀਰ ਬਣ ਜਾਂਦਾ ਹੈ। ਉਹ (ਸਵੈ ਨੂੰ) ਗੁਰੂ ਜਾਂ ਪੀਰ ਵੀ ਅਖਵਾਉਂਦਾ ਹੈ ਤੇ ਲੋਕਾਂ ਦੇ ਘਰਾਂ ਨੂੰ ਮੰਗਣ ਵੀ ਜਾਂਦਾ ਹੈ। ਰਮਜ਼ ਹੈ ਕਿ ਉਹ ਗੁਰੂ ਪੀਰ ਕਿਵੇਂ ਹੋਇਆ? ਹੇ ਭਲੇ ਪੁਰਸ਼ੋ! ਇਹੋ ਜਿਹੇ ਅਖੌਤੀ ਗੁਰੂਆਂ-ਪੀਰਾਂ ਦੇ ਪੈਰੀਂ ਬਿਲਕੁਲ ਨਾ ਪੈਣਾ। ਇਸ ਦੇ ਉਲਟ ਉਹ ਜਿਹੜਾ ਸਖ਼ਤ ਘਾਲ ਅਥਵਾ ਕਿਰਤ ਕਮਾਈ ਕਰ ਕੇ ਖਾਂਦਾ ਹੈ ਤੇ ਉਸ ਕਮਾਈ ਵਿੱਚੋਂ ਕੁਝ ਦੂਸਰਿਆਂ ਨੂੰ ਵੀ ਦਿੰਦਾ ਹੈ, ਨਾਨਕ ਆਖਦਾ ਹੈ ਕਿ ਜੀਵਨ ਦਾ ਸਹੀ ਰਸਤਾ ਪਛਾਣਨ ਵਾਲਾ ਉਹੀ ਹੈ, ਨਾ ਕਿ ਅਖੌਤੀ ਮੁੱਲਾਂ, ਕੰਨ ਪਾਟਾ ਜੋਗੀ ਅਤੇ ਅਖੌਤੀ ਗੁਰੂ-ਪੀਰ।

ਗੁਰੂ-ਬਾਬੇ ਦੇ ਸਮੇਂ ਜੋਗੀਆਂ ਦੀ ਬੜੀ ਮਾਨਤਾ ਸੀ। ਸਾਰੇ ਲੋਕ ਕਠਿਨ ਜੋਗ-

**ਮੁਖੀ, ਐਵਰਗ੍ਰੀਨ ਸਾਇੰਸ ਐਂਡ ਸਪੋਰਟਸ ਸਕੂਲ, ਅੱਚਲ ਸਾਹਿਬ (ਚਾਹਲ ਕਲਾਂ) ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ- ੧੪੩੫੦੫; ਮੋ. +੯੧੯੮੭੨੭-੩੫੧੧੧*

ਮਾਰਗ ਨੂੰ ਅਪਨਾਉਣ ਤੋਂ ਅਸਮੱਰਥ ਸਨ, ਪਰ ਉਹ ਤਪ ਦਾ ਇਹ ਕਠਿਨ ਮਾਰਗ ਚੁਣਨ ਵਾਲਿਆਂ ਤੋਂ ਵੱਡੇ ਤੌਰ 'ਤੇ ਪ੍ਰਭਾਵਿਤ ਸਨ। ਇਨ੍ਹਾਂ ਵਿੱਚੋਂ ਕਈ ਜੋਗੀ ਰਿੱਧੀਆਂ-ਸਿੱਧੀਆਂ ਦੇ ਵੀ ਮਾਲਕ ਸਨ ਤੇ ਇਨ੍ਹਾਂ ਦੀ ਤਾਕਤ ਨਾਲ ਸਮੇਂ-ਸਮੇਂ ਕਰਾਮਾਤਾਂ ਕਰ ਕੇ ਲੋਕਾਂ ਨੂੰ ਹੈਰਾਨ ਕਰਦੇ ਤੇ ਡਰਾਉਂਦੇ ਵੀ ਸਨ, ਪਰ ਇਹ ਆਪਣੇ ਭੋਜਨ ਜਾਂ ਹੋਰ ਬਾਹਰਮੁਖੀ ਲੋੜਾਂ ਦੀ ਪੂਰਤੀ ਲਈ ਉਨ੍ਹਾਂ ਹੀ ਲੋਕਾਂ 'ਤੇ ਆਧਾਰ ਜਾਂ ਟੇਕ ਰੱਖਦੇ ਸਨ; ਲੋਕ ਜਾਂ ਤਾਂ ਇਨ੍ਹਾਂ ਦੇ ਡੇਰਿਆਂ 'ਤੇ ਇਨ੍ਹਾਂ ਲਈ ਰਸਦ-ਪਾਣੀ ਪਹੁੰਚਾਉਂਦੇ ਜਾਂ ਇਨ੍ਹਾਂ ਦੇ ਚੇਲੇ-ਚਾਟੜੇ ਲੋਕਾਂ ਦੇ ਘਰੀਂ ਜਾ ਕੇ ਮੰਗ ਲਿਆਉਂਦੇ ਸਨ।

ਗੁਰੂ-ਬਾਬੇ ਦੇ ਕਰਤਾਰਪੁਰ ਵਸਾਉਣ, ਖੇਤੀ ਕਰਨ ਤੇ ਪਰਵਾਰ ਸਹਿਤ ਪੱਕੇ ਤੌਰ 'ਤੇ ਨਿਵਾਸ ਕਰ ਲੈਣ ਸੰਬੰਧੀ ਭੰਗਰ ਨਾਥ ਦੇ ਪ੍ਰਸ਼ਨ :

*'ਭੇਖ ਉਤਾਰਿ ਉਦਾਸਿ ਦਾ, ਵਤਿ ਕਿਉ ਸੰਸਾਰੀ ਰੀਤਿ ਚਲਾਈਂ।'*

ਦਾ ਉੱਤਰ ਗੁਰੂ-ਬਾਬੇ ਨੇ ਕੁਝ ਇਵੇਂ ਦਿੱਤਾ ਸੀ:

*ਨਾਨਕ ਆਖੇ, ਭੰਗਰਿਨਾਥ ਤੇਰੀ ਮਾਉ ਕੁਚਜੀ ਆਹੀ।*
*ਭਾਂਡਾ ਧੋਇ ਨ ਜਾਤਿਓਨਿ ਭਾਇ ਕੁਚਜੇ ਫੁਲੁ ਸੜਾਈ।*
*ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰਿ ਉਨਹੁ ਕੇ ਘਰਿ ਮੰਗਣਿ ਜਾਈ।*
*ਬਿਨੁ ਦਿਤੇ ਕਛੁ ਹਥਿ ਨ ਆਈ ॥* *(ਵਾਰ ੧:੪੦)*

ਇਸ ਤਰ੍ਹਾਂ ਗੁਰੂ-ਬਾਬੇ ਦਾ ਮਤ ਹੈ ਕਿ ਨਾਮ ਧਰੀਕ ਅਧਿਆਤਮਿਕਤਾ, ਸਰੀਰਕ ਤੇ ਮਾਨਸਿਕ ਯਾਤਨਾਵਾਂ ਤੇ ਸੰਤਾਪ ਵਾਲਾ ਤਪ ਪ੍ਰਭੂ ਨੂੰ ਨਹੀਂ ਰਿਝਾ ਸਕਦੇ, ਪ੍ਰਭੂ ਘਰ-ਪਰਵਾਰ ਵਿਚ ਵਿਚਰਨ ਵਾਲੇ, ਸਮਾਜ ਵਿਚ ਉਸਾਰੂ ਕੰਮਾਂ ਵਿਚ ਲੱਗੇ ਹੋਏ ਨੈਣ-ਪਰਾਣ ਹਿਲਾਉਣ ਵਾਲੇ ਤੇ ਅਜਿਹਾ ਕਰਦਿਆਂ ਖੱਚਿਤ ਨਾ ਹੋਣ ਵਾਲੇ ਮਨੁੱਖਾਂ ਉੱਪਰ ਰੀਝਦਾ ਤੇ ਵਿਗਸਦਾ ਹੈ। ਗੁਰੂ ਜੀ ਤੋਂ ਪਹਿਲਾਂ ਭਗਤ ਕਬੀਰ ਜੀ ਨੇ ਵੀ ਸਿਧਾਂਤ ਅਤੇ ਅਮਲ ਦੋਹਾਂ ਵਿਚ ਕਿਰਤ ਅਤੇ ਸੁਰਤਿ ਦੀ ਸੁਮੇਲ ਰੂਪ ਰਹਿਣੀ ਦਾ ਸਮਰਥਨ ਕੀਤਾ ਸੀ। ਆਪ ਭਗਤ ਨਾਮਦੇਵ ਜੀ (ਭਗਤ) ਤ੍ਰਿਲੋਚਨ ਜੀ ਨੂੰ ਕਿਰਤ ਦਾ ਮਹੱਤਵ ਦ੍ਰਿੜ੍ਹ ਕਰਵਾਉਣ ਦੇ ਪ੍ਰਸੰਗ ਵਿਚ ਕਹਿੰਦੇ ਹਨ :

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਾਲਿ ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥* *(ਪੰਨਾ ੧੩੭੫)*

ਗੁਰਮਤਿ ਅਨੁਸਾਰ ਹੱਥ ਤਾਂ 'ਕਰ' ਹਨ ਜੋ ਮਿਲੇ ਹੀ ਕਾਰ/ਕਿਰਤ ਕਰਨ ਲਈ ਹਨ। ਗ੍ਰਿਹਸਥ ਚਲਾਉਣ ਤੇ ਪੇਟ ਪਾਲਣ ਲਈ ਕਿਰਤ ਕਰਨ ਦੇ ਨਾਲ-ਨਾਲ ਗੁਰਮਤਿ ਪਰੰਪਰਾ ਵਿਚ ਕਾਰ-ਸੇਵਾ ਦਾ ਸੰਕਲਪ ਉਭਰਿਆ ਹੈ ਤੇ ਇਸ ਦਾ ਵਿਗਾਸ ਹੋ ਰਿਹਾ ਹੈ। ਕਾਰ-ਸੇਵਾ ਕਿਰਤ ਦਾ ਸਰਵ ਉੱਚ ਨਿਸ਼ਕਾਮ ਰੂਪ ਹੈ, ਪਰ ਇਸ ਹਥਲੀ ਵਿਚਾਰ ਦਾ ਵਿਸ਼ਾ ਨਿਰੋਲ ਕਿਰਤ ਹੈ।

ਕਿਰਤ ਕਰਨ ਤੇ ਕਿਰਤ ਕਰ ਕੇ ਖਾਣ ਦੇ ਪ੍ਰਗਟ ਅਤੇ ਗੁੱਝੇ ਕਈ ਲਾਹੇ ਹਨ। ਇਹ ਸੌਦਾ ਭਰਪੂਰ ਲਾਹੇਵੰਦ ਸੌਦਾ ਹੈ। ਸੰਖੇਪਤਾ ਨੂੰ ਮੁੱਖ ਰੱਖਦਿਆਂ ਹੋਇਆਂ ਇਸ ਲੇਖ

ਵਿਚ ਕੇਵਲ ਕੁਝ ਕੁ ਲਾਭਾਂ ਸੰਬੰਧੀ ਸੰਖੇਪ ਜਾਂ ਸੰਕੇਤਕ ਵਿਚਾਰ ਹੀ ਹੋ ਸਕਦੀ ਹੈ।

ਕਿਰਤ ਕਰਨ ਦਾ ਸਭ ਤੋਂ ਵੱਡਾ ਲਾਭ ਸਰੀਰਕ ਤੰਦਰੁਸਤੀ ਤੇ ਨਰੋਆਪਨ ਹੈ। ਸਰੀਰਕ ਕਿਰਤ ਕਰਨ ਵਾਲੇ ਦੇ ਬੀਮਾਰ ਪੈਣ ਦੀ ਸੰਭਾਵਨਾ ਬਹੁਤ ਘੱਟ ਹੁੰਦੀ ਹੈ। ਕਿਰਤ ਸਰੀਰ ਦੇ ਹਿਲਾਉਣ ਯੋਗ ਅੰਗ ਨੂੰ ਹਿਲਜੁਲ ਪ੍ਰਦਾਨ ਕਰਦੀ ਹੈ। ਇਹ ਮਨ ਨੂੰ ਵੀ ਰੁਝਾਈ ਤੇ ਰੀਝਾਈ ਰੱਖਦੀ ਹੈ। ਕਿਰਤ ਦਾ ਮਿਹਨਤਾਨਾ-ਇਵਜ਼ਾਨਾ ਜਾਂ ਫ਼ਲ ਹਾਸਲ ਕਰਨ ਸਮੇਂ ਮਾਨਸਿਕ ਤੇ ਆਤਮਿਕ ਸੰਤੁਸ਼ਟੀ ਤੇ ਖੁਸ਼ੀ ਮਿਲਦੀ ਹੈ। ਸਾਡੀਆਂ ਮੁਢਲੀਆਂ ਲੋੜਾਂ ਦੀ ਪੂਰਤੀ ਲਈ ਕਿਰਤ ਹੀ ਹੈ ਜੋ ਸਾਧਨ ਉਪਲਬਧ ਕਰਵਾਉਂਦੀ ਹੈ। ਕਿਰਤ ਕਰਨ ਵਾਲਾ ਦੂਜੇ ਦੀ ਕਿਰਤ ਨੂੰ ਲੁੱਟਣ ਵਾਲਾ ਨਹੀਂ ਬਣਦਾ, ਉਹ ਸਹੀ ਅਰਥਾਂ ਵਿਚ ਧਰਮੀ ਤੇ ਈਮਾਨਦਾਰ ਬਣ ਸਕਦਾ ਹੈ।

ਕਿਰਤ ਕਰਨ ਉਪਰੰਤ ਖਾਧਾ ਭੋਜਨ ਤੇ ਹੋਰ ਪਦਾਰਥ ਸਾਨੂੰ ਸਰੀਰਕ ਤੌਰ 'ਤੇ ਰਿਸ਼ਟ-ਪੁਸ਼ਟ ਰੱਖਣ ਦੇ ਨਾਲ-ਨਾਲ ਸਾਡੇ ਮਨ 'ਤੇ ਸਾਡੀ ਆਤਮਾ ਉੱਪਰ ਵੀ ਸਾਤਵਿਕ ਪ੍ਰਭਾਵ ਪਾਉਂਦੇ ਹਨ। ਅਨੈਤਿਕ ਸਾਧਨਾਂ ਰਾਹੀਂ ਹਥਿਆਇਆ ਮਾਲ ਅਥਵਾ ਖਾਧ-ਪਦਾਰਥ ਓੜਕ ਸਰੀਰ ਨੂੰ ਮੋਟਾ, ਭੱਦਾ, ਆਲਸੀ ਤੇ ਦਲਿੱਦਰੀ ਬਣਾਉਣਗੇ। ਗੁਰੂ ਸਾਹਿਬ ਕਥਨ ਕਰਦੇ ਹਨ :

*ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ ॥ (ਪੰਨਾ ੭੯੦)*

ਜੇ ਸੱਚੀ-ਸੁੱਚੀ ਕਿਰਤ ਹੋਵੇਗੀ ਤਾਂ ਉਸ ਰਾਹੀਂ ਪ੍ਰਾਪਤ ਖਾਧ-ਪਦਾਰਥ ਨੂੰ ਲੋੜ ਅਨੁਸਾਰ ਹੀ ਖਾਧਾ ਜਾਵੇਗਾ। ਖਾਈ ਜਾਣਾ, ਖਾਈ ਜਾਣਾ ਤੇ ਖਾਣ ਵਿਚ ਹੀ ਸੁਰਤਿ ਰੱਖਣੀ ਇਸ ਕੀਮਤੀ ਹੀਰੇ ਰੂਪ ਜਨਮ ਤੇ ਕੰਚਨ ਰੂਪ ਕਾਇਆ ਦੀ ਕਰੂਰ ਰੂਪ ਵਿਚ ਕੀਤੀ ਦੁਰਵਰਤੋਂ ਹੈ। ਦਸਮੇਸ਼ ਪਿਤਾ ਲੋੜ ਅਨੁਸਾਰ ਸੰਜਮ ਵਿਚ ਖਾਣ ਤੇ ਸੌਣ ਦਾ ਸੁਨੇਹਾ ਦਿੰਦੇ ਹਨ :

*ਅਲਪ ਅਹਾਰ ਸੁਲਪ ਸੀ ਨਿੰਦ੍ਰਾ. . . ॥ (ਸ਼ਬਦ ਹਜਾਰੇ ਪਾ:੧੦)*

ਜੇ ਅਸੀਂ ਲੋੜੋਂ ਵੱਧ ਖਾਵਾਂਗੇ ਤਾਂ ਉਹ ਖਾਣਾ ਵੀ ਨਸ਼ੇ ਦਾ ਕੰਮ ਕਰੇਗਾ ਤੇ ਨਿਸਚੇ ਹੀ ਅਸੀਂ ਸੌਵਾਂਗੇ ਵੀ ਵੱਧ ਤੇ ਜਾਗਦਿਆਂ ਵੀ ਜ਼ਿਆਦਾ ਖਾ ਜਾਣ ਦੇ ਸਿੱਟੇ ਵਜੋਂ ਸਰੀਰਕ ਵਿਗਾੜਾਂ ਤੇ ਤੰਗੀਆਂ ਨਾਲ ਹੀ ਨਿਪਟਦੇ ਰਹਾਂਗੇ। ਗ਼ੈਰ-ਜ਼ਰੂਰੀ ਤੇ ਅਣਚਾਹਿਆ ਮੋਟਾਪਾ ਸੌ ਵਿੱਚੋਂ ਨੜ੍ਹਿਨਵੇਂ ਪ੍ਰਤੀਸ਼ਤ ਕਿਰਤ ਰਹਿਤ ਸਰੀਰਕ ਸਿੱਥਲਤਾ ਦਲਿੱਦਰ ਅਤੇ ਲੋੜੋਂ ਵੱਧ ਖਾਣ ਨਾਲ ਹੀ ਆਉਂਦਾ ਹੈ।

ਹੁਣ ਕੁਝ ਵਿਚਾਰ 'ਹਥਹੁ' ਦੇਣ ਬਾਰੇ। ਇਸ ਨੂੰ ਹਰਮਨ-ਪਿਆਰੇ ਰੂਪ ਵਿਚ ਦਾਨ ਕਿਹਾ ਜਾਂਦਾ ਹੈ। ਗੁਰਮਤਿ ਵਿਚ ਕਿਰਤੀ ਦਾ ਕਿਰਤ-ਕਮਾਈ ਵਿੱਚੋਂ ਦਿੱਤਾ ਦਾਨ ਪ੍ਰਵਾਨ ਹੈ ਨਾ ਕਿ ਵਿਹਲੜ ਤੇ ਅੱਯਾਸ਼, ਹੱਥ 'ਤੇ ਹੱਥ ਧਰ ਬੈਠੇ ਰਹਿਣ ਵਾਲੇ ਜਾਂ ਜ਼ਬਾਨੀ-ਕਲਾਮੀ ਹੁਕਮ ਚਲਾਉਣ ਵਾਲੇ ਧਨ ਦੇ ਅੰਬਾਰਾਂ ਦੇ ਮਾਲਕ ਸਰਮਾਏਦਾਰ ਦਾ ਦਿੱਤਾ ਦਾਨ। ਸਰਮਾਏਦਾਰ ਦੀ ਦਾਨ ਦੇਣ ਦੀ ਸਮਰੱਥਾ

ਨਿਸਚੇ ਹੀ ਬਹੁਤ ਜ਼ਿਆਦਾ ਹੁੰਦੀ ਹੈ, ਪਰ ਸਾਰੇ ਸਰਮਾਏਦਾਰ ਵੀ ਅਜਿਹੇ ਨਹੀਂ ਜੋ ਦਾਨ ਦੇ ਸਕਦੇ ਹਨ। ਕਿਸੇ ਨੇ ਸੱਚ ਹੀ ਕਿਹਾ ਹੈ ਕਿ ਦਾਨ ਦੇਣਾ ਅਤੇ ਦੇਹ ਵਢਾਉਣੀ ਇਕ ਸਮਾਨ ਹੁੰਦੇ ਹਨ। ਇਸ ਤਰ੍ਹਾਂ ਭਾਵੇਂ ਵੱਡੇ-ਵੱਡੇ ਸਰਮਾਏਦਾਰ ਆਪਣੀ ਤਰਫੋਂ ਤਾਂ ਦਾਨ ਦਿੰਦੇ ਹਨ ਆਪਣੀ ਸ਼ੁਹਰਤ ਵਾਸਤੇ/ਆਪਣੇ ਨਾਮ ਵਾਸਤੇ, ਐਪਰ ਇਸ ਨੂੰ ਗ਼ਰੀਬਾਂ, ਅਨਾਥਾਂ, ਬੇਸਹਾਰਿਆਂ ਤੇ ਦੀਨਾਂ-ਦੁਖੀਆਂ, ਬੀਮਾਰਾਂ ਤੇ ਅਪਾਹਜਾਂ ਦੀਆਂ ਵਿਭਿੰਨ ਲੋੜਾਂ ਦੀ ਪੂਰਤੀ ਲਈ ਵਰਤਿਆ ਜਾ ਸਕਦਾ ਹੈ ਤੇ ਸਾਡੇ ਦੇਸ਼ ਭਾਰਤ ਵਿਚ ਜਿੱਥੇ ਸਰਕਾਰ ਵੱਲੋਂ ਇਨ੍ਹਾਂ ਦੀ ਸਹਾਇਤਾ ਦਾ ਕੋਈ ਪ੍ਰਬੰਧ ਨਹੀਂ ਅਜੇ ਇਸ ਤੋਂ ਬਿਨਾ ਕੁਝ ਸਮੇਂ ਲਈ ਸਰਦਾ ਨਹੀਂ ਜਾਪਦਾ। ਪਰ ਸਾਨੂੰ ਅੰਤਮ ਦਾਈਆ ਜਾ ਨਿਸ਼ਾਨਾ ਇਹੀ ਰੱਖਣਾ ਚਾਹੀਦਾ ਹੈ ਕਿ ਸਾਡੇ ਦੇਸ਼ 'ਚੋਂ ਗ਼ਰੀਬੀ ਤੇ ਲਾਚਾਰੀ ਦਾ ਖ਼ਾਤਮਾ ਹੋ ਜਾਵੇ, ਸਮਾਜਿਕ-ਆਰਥਿਕ ਅਸਮਾਨਤਾ ਘੱਟ ਤੋਂ ਘੱਟ ਹੋਵੇ, ਇਕ ਅਜਿਹਾ ਸਿਸਟਮ ਉੱਸਰੇ ਜਿਸ ਵਿਚ ਸਾਰਿਆਂ ਨੂੰ ਰੋਟੀ ਤੇ ਹੋਰ ਲੋੜਾਂ ਦੀ ਪੂਰਤੀ ਲਈ ਕਿਰਤ ਕਰਨੀ ਹੀ ਪਵੇ ਤੇ ਫਿਰ ਉਸ ਕਿਰਤ ਦੀ ਕਮਾਈ ਵਿੱਚੋਂ ਬਣਦਾ ਹਿੱਸਾ ਸਾਰੇ ਸਾਂਝੇ, ਸਮੂਹਿਕ ਤੇ ਸਮਾਜਿਕ ਕਾਰਜਾਂ ਹਿੱਤ ਸਵੈ-ਇੱਛਾ ਸਹਿਤ ਪਾਉਣ ਵਾਲੇ ਨਿੱਕੇ-ਨਿੱਕੇ 'ਦਾਨੀ' ਬਣ ਸਕਣ! ਫਿਰ ਹੀ ਮਾਨਵਤਾ ਦਾ ਕਲਿਆਣ ਹੋ ਸਕੇਗਾ। ■

---

# ਸੱਚ ਦਾ ਸਹਾਰਾ

*-ਭਾਈ ਸੁਖਰਾਜ ਸਿੰਘ ਪ੍ਰਚਾਰਕ**

*ਸੱਚ ਦਾ ਸਹਾਰਾ ਲੈ ਲਓ, ਸੱਚ ਦਾ ਸਹਾਰਾ।*
*ਝੂਠ ਵੱਲੋਂ ਲੋਕੋ! ਤੁਸੀਂ, ਕਰ ਲਓ ਕਿਨਾਰਾ।*
*ਸੱਚ ਸਦਾ ਬੋਲੀਏ, ਸਦਾ ਸੱਚ ਸੁਣੀਏ।*
*ਸੱਚ ਲਈ ਹੀ ਜੀਵੀਏ ਤੇ ਸੱਚ ਲਈ ਹੀ ਮਰੀਏ।*
*ਸੱਚਾ ਬੰਦਾ ਹੁੰਦਾ ਹੈ, ਸਭ ਦਾ ਪਿਆਰਾ।*
*ਸੱਚ ਦਾ ਸਹਾਰਾ ਲੈ ਲਓ, . . .।*
*ਸੱਚ ਨਾਲੋਂ ਟੁੱਟਿਆ, ਬੜਾ ਬੰਦਾ ਝੂਰਦਾ ਏ।*
*ਸੱਚ ਨੂੰ ਛੁਪਾਉਣ ਲਈ, ਸੌ ਝੂਠ ਬੋਲਦਾ ਏ।*
*ਸੱਚ ਤਾਂ ਏ ਸੱਚ ਹੁੰਦਾ, ਆਖੇ ਜਗ ਸਾਰਾ,*
*ਸੱਚ ਦਾ ਸਹਾਰਾ ਲੈ ਲਓ, . . .।*
*ਸੱਚ ਨਾਲ ਜੁੜਿਆਂ, ਰੱਬ ਨਾਲ ਜੁੜੀਦਾ ਏ।*
*ਰੱਬ ਨਾਲ ਜੁੜਿਆਂ, ਸਿੱਧੇ ਰਾਹ ਤੁਰੀਦਾ ਏ।*
*ਸਿੱਧੇ ਰਾਹ ਤੁਰਿਆਂ, ਆਉਂਦਾ ਏ ਨਜ਼ਾਰਾ।*
*ਸੱਚ ਦਾ ਸਹਾਰਾ ਲੈ ਲਓ, . . .।*
*ਸੱਚ ਨਾਲੋਂ ਦੁਨੀਆ 'ਤੇ, ਹੋਰ ਕੀ ਮਹਾਨ ਏ?*
*ਸੱਚ ਦਾ ਹੀ ਦੁਨੀਆ 'ਤੇ, ਰਹੂ ਸਦਾ ਨਾਮ ਏ।*
*ਸੱਚ ਤੋਂ ਹੀ ਬਣਿਆ ਏ, ਜਗ ਦਾ ਪਸਾਰਾ।*
*ਸੱਚ ਦਾ ਸਹਾਰਾ ਲੈ ਲਓ, ਸੱਚ ਦਾ ਸਹਾਰਾ।*
*ਝੂਠ ਵੱਲੋਂ ਲੋਕੋ! ਤੁਸੀਂ, ਕਰ ਲਓ ਕਿਨਾਰਾ।*
■

*ਸਪੁੱਤਰ : ਸ. ਸਰੂਪ ਸਿੰਘ, ਪਿੰਡ ਦਾਦੂ ਯੋਧੇ, ਡਾਕ : ਪਰਾਚਾ, ਤਹਿ : ਬਟਾਲਾ, ਜ਼ਿਲ੍ਹਾ ਗੁਰਦਾਸਪੁਰ। ਮੋ. +੯੧੯੫੯੦੪-੩੫੨੧੮

# ਸਰਕਾਰ-ਏ-ਖਾਲਸਾ ਦਾ ਮਜ਼ਬੂਤ ਅੰਗ ਸੀ: ਕਸ਼ਮੀਰ

*-ਸ. ਹਰਵਿੰਦਰ ਸਿੰਘ ਖਾਲਸਾ**

ਕਸ਼ਮੀਰ ਸੰਸਾਰ ਦੀਆਂ ਸਭ ਤੋਂ ਸੋਹਣੀਆਂ ਧਰਤੀਆਂ ਵਿੱਚੋਂ ਇੱਕ ਹੈ। ਕਸ਼ਮੀਰ ਦਾ ਇਤਿਹਾਸ ਛੇ ਹਜ਼ਾਰ ਸਾਲ ਪੁਰਾਣਾ ਹੈ। ਕਸ਼ਮੀਰ ਦੀ ਇਹ ਸ਼ਾਹੀ ਵਾਦੀ ਪ੬ ਕੋਹ ਲੰਮੀ ਤੇ ੧੯ ਕੋਹ ਚੌੜੀ ਇੱਕ ਝੀਲ ਸੀ ਜਿਸ ਨੂੰ ਚਾਰੇ ਪਾਸਿਓਂ ਉੱਚੇ ਪਹਾੜਾਂ ਨੇ ਘੇਰਿਆ ਹੋਇਆ ਸੀ। ਕਸ਼ਮੀਰ ਦੇ ਅਰਥ ਪੁਰਾਣੀ ਸੰਸਕ੍ਰਿਤ ਵਿਚ ਉਸ ਜ਼ਮੀਨ ਨੂੰ ਕਹਿੰਦੇ ਹਨ ਜਿੱਥੋਂ ਪਾਣੀ ਹਟਾ ਕੇ ਧਰਤੀ ਸੁਕਾਈ ਗਈ ਹੋਵੇ। ਕਾ ਦਾ ਅਰਥ ਪਾਣੀ ਅਤੇ ਸਮੀਰ ਦਾ ਅਰਥ ਸੁਕਾਈ ਗਈ ਜ਼ਮੀਨ ਤੋਂ ਹੈ। ਪੁਰਾਤਨ ਸਮੇਂ ਇਸ ਝੀਲ ਦੇ ਆਸੇ-ਪਾਸੇ ਪਹਾੜਾਂ ਦੀਆਂ ਚੋਟੀਆਂ 'ਤੇ ਲੋਕ ਵੱਸਦੇ ਸਨ। ਦੱਸਿਆ ਜਾਂਦਾ ਹੈ ਕਿ ਕਸ਼ਮੀਰ ਦੇ ਕਈ ਪਹਾੜਾਂ ਦੀਆਂ ਉਚਾਈਆਂ 'ਤੇ ਅੱਜਤਕ ਉਸ ਝੀਲ ਦੀਆਂ ਨਿਸ਼ਾਨੀਆਂ ਮੌਜੂਦ ਹਨ। ਕਸ਼ਮੀਰ ਦੀ ਇਸ ਝੀਲ ਦਾ ਪਾਣੀ ਦਰਿਆ ਜ਼ੇਹਲਮ ਰਾਹੀਂ ਪਹਾੜਾਂ ਤੋਂ ਮੈਦਾਨੀ ਇਲਾਕੇ ਵੱਲ ਨਿਕਲ ਆਇਆ। ਹਜ਼ਾਰਾਂ ਸਾਲ ਤੋਂ ਤਪੱਸਵੀ, ਰਿਸ਼ੀ ਮੁਨੀ, ਸਾਧ-ਸੰਤ ਤੇ ਵਿਦਵਾਨ ਕਸ਼ਮੀਰ ਦੇ ਇਨ੍ਹਾਂ ਪਹਾੜਾਂ 'ਤੇ ਰਹੇ। ਸੰਸਾਰ ਦੇ ਕਈ ਵਿਦਵਾਨਾਂ ਨੇ ਇਸ ਨੂੰ ਦੇਵਤਿਆਂ ਦਾ ਸਵਰਗ ਆਖਿਆ ਹੈ।

ਮੁਗ਼ਲ ਸਮਰਾਟ ਅਕਬਰ ਤੋਂ ਲੈ ਕੇ ਅਠਾਰ੍ਹਵੀਂ ਸਦੀ ਦੇ ਅੱਧ ਤਕ ਕਸ਼ਮੀਰ ਮੁਗ਼ਲ ਹਕੂਮਤ ਦੇ ਮੁੱਖ ਸੂਬਿਆਂ ਵਿੱਚੋਂ ਗਿਣਿਆ ਜਾਂਦਾ ਰਿਹਾ ਹੈ, ਜਿਸ ਦੇ ਸੂਬੇਦਾਰ ਭਰਪੂਰ ਰਾਜਸੀ ਤਾਕਤਾਂ ਦੇ ਮਾਲਕ ਹੁੰਦੇ ਸਨ। ਕਸ਼ਮੀਰ ਦੇ ਨਾਲ ਸਿੱਖ ਗੁਰੂ ਸਾਹਿਬਾਨ ਦਾ ਗੂੜ੍ਹਾ ਸੰਬੰਧ ਰਿਹਾ ਹੈ। ਗੁਰੂ ਨਾਨਕ ਪਾਤਸ਼ਾਹ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਆਪਣੀਆਂ ਯਾਤਰਾਵਾਂ ਸਮੇਂ ਕਸ਼ਮੀਰ ਆਏ। ਜਿਸ ਸਮੇਂ ਔਰੰਗਜ਼ੇਬ ਨੇ ਹਿੰਦੂ ਬ੍ਰਾਹਮਣਾਂ ਉੱਪਰ ਅੱਤਿਆਚਾਰ ਸ਼ੁਰੂ ਕਰਵਾਏ ਤਾਂ ਕਸ਼ਮੀਰ ਦੇ ਬ੍ਰਾਹਮਣ ਇਕੱਠੇ ਹੋ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਕੋਲ ਪੁਕਾਰ ਕਰਨ ਲਈ ਮਾਖੋਵਾਲ (ਸ੍ਰੀ ਅਨੰਦਪੁਰ ਸਾਹਿਬ) ਆਏ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਕਸ਼ਮੀਰੀ ਪੰਡਿਤਾਂ ਦੀ ਪੁਕਾਰ ਸੁਣ ਕੇ ਦਿੱਲੀ ਗਏ ਅਤੇ ੧੧ ਨਵੰਬਰ, ੧੬੭੫ ਈ. ਨੂੰ ਚਾਂਦਨੀ ਚੌਂਕ, ਦਿੱਲੀ ਵਿਖੇ ਮਨੁੱਖਤਾ ਦੀ ਰਾਖੀ ਲਈ ਸ਼ਹੀਦੀ ਪ੍ਰਾਪਤ ਕੀਤੀ।

ਔਰੰਗਜ਼ੇਬ ਦੀ ਮੌਤ ਤੋਂ ਬਾਅਦ ਮੁਗ਼ਲ ਹਕੂਮਤ ਡਾਵਾਂਡੋਲ ਹੋ ਗਈ। ਨਾਦਰਸ਼ਾਹ ਦੇ ਹਮਲੇ ਤੋਂ ਬਾਅਦ ਕਸ਼ਮੀਰ ਅਤੇ ਦਿੱਲੀ ਵਿਚਕਾਰ ਸੰਬੰਧ ਵਿਗੜ ਕੇ ਅਨਿਸ਼ਚਿਤ ਹੋ ਗਏ। ਅਹਿਮਦ ਸ਼ਾਹ ਅਬਦਾਲੀ ਨੇ ੧੭੫੦ ਈ. ਨੂੰ ਕਸ਼ਮੀਰ 'ਤੇ ਕਬਜ਼ਾ ਕਰ ਲਿਆ ਅਤੇ ੧੮੧੯ ਈ. ਤਕ ੬੯ ਸਾਲ ਕਸ਼ਮੀਰ ਅਫ਼ਗਾਨਾਂ ਦੇ ਕਬਜ਼ੇ ਹੇਠ ਰਿਹਾ। ਅਫ਼ਗਾਨੀ ਰਾਜ ਸਮੇਂ ਕਸ਼ਮੀਰ ਵਿਚ ਪੰਡਿਤਾਂ ਨੂੰ ਸਿਰ 'ਤੇ ਪੱਗ ਬੰਨ੍ਹਣ ਤੇ ਪੈਰਾਂ ਵਿਚ

**ਕੋਠੀ ਨੰ: ਏ-੨੪, ਕਰਤਾਰ ਕਲੋਨੀ, ਗੋਨਿਆਣਾ ਰੋਡ, ਬਠਿੰਡਾ-੧੫੧੦੦੧; ਮੋ: +੯੧੯੮੧੫੫੩੭੨੫*

ਜੁੱਤੀ ਪਾਉਣ ਦੀ ਆਗਿਆ ਨਹੀਂ ਸੀ। ਕਸ਼ਮੀਰ ਵਿਚ ਹਿੰਦੂਆਂ ਦੀਆਂ ਧੀਆਂ-ਭੈਣਾਂ ਸੁਰੱਖਿਅਤ ਨਹੀਂ ਸਨ। ਉਨ੍ਹਾਂ ਨੂੰ ਆਪਣੀ ਸੁੰਦਰਤਾ ਲੁਕਾਉਣ ਦੀ ਖ਼ਾਤਰ ਆਪਣੇ ਚਿਹਰੇ ਦਾ ਰੰਗ-ਰੂਪ ਬਦਲਣਾ ਪੈਂਦਾ ਸੀ। ਅਸਦ ਖਾਨ ਇਕ ਘਮੰਡੀ ਸ਼ਾਸਕ ਸੀ, ਉਹ ਦੋ-ਦੋ ਪੰਡਿਤਾਂ ਨੂੰ ਬੋਰੀ ਵਿਚ ਬੰਨ੍ਹ ਕੇ ਡਲ ਝੀਲ ਵਿਚ ਖੜ੍ਹੇ ਕਰਵਾ ਦਿੰਦਾ ਤੇ ਗੰਦਗੀ ਦਾ ਘੜਾ ਭਰਵਾ ਕੇ ਉਨ੍ਹਾਂ ਦੇ ਸਿਰ 'ਤੇ ਰਖਵਾ ਦਿੰਦਾ ਅਤੇ ਮੁਸਲਮਾਨਾਂ ਤੋਂ ਪੱਥਰ ਮਰਵਾਉਂਦਾ। ਘੜਾ ਫੁੱਟ ਜਾਣ ਕਾਰਨ ਉਹ ਗ਼ੰਦਗੀ ਨਾਲ ਭਰ ਜਾਂਦੇ। ਪੰਡਿਤਾਂ ਨੂੰ ਤਿਲਕ ਲਗਾਉਣ, ਪੱਗ ਬੰਨ੍ਹਣ, ਮੁੱਛਾਂ ਰੱਖਣ ਦੀ ਇਜਾਜ਼ਤ ਨਹੀਂ ਸੀ। ਮੁਗ਼ਲ ਹਕੂਮਤ ਹਿੰਦੂਆਂ ਤੋਂ ਜਜ਼ੀਆ ਲਿਆ ਕਰਦੀ ਸੀ। ਹਿੰਦੂਆਂ ਉੱਤੇ ਅੰਨ੍ਹਾਂ ਤਸ਼ੱਦਦ ਕੀਤਾ ਜਾਂਦਾ ਸੀ ਅਤੇ ਹਿੰਦੂਆਂ ਦਾ ਜਿਊਣਾ ਔਖਾ ਹੋਇਆ ਪਿਆ ਸੀ। ਜਿਸ ਸਮੇਂ ੧੮੧੯ ਈ. ਨੂੰ ਮਹਾਰਾਜਾ ਰਣਜੀਤ ਸਿੰਘ ਜੀ ਦੀ ਅਗਵਾਈ ਵਿਚ ਕਸ਼ਮੀਰ ਸਰਕਾਰ-ਏ-ਖਾਲਸਾ ਵਿਚ ਸ਼ਾਮਲ ਕੀਤਾ ਗਿਆ ਤਾਂ ਉਸ ਸਮੇਂ ਤੋਂ ਬਾਅਦ ਹਿੰਦੂਆਂ ਨੂੰ ਸੁਖ ਦਾ ਸਾਹ ਆਇਆ। ਮਹਾਰਾਜਾ ਰਣਜੀਤ ਸਿੰਘ ਨੇ ਕਸ਼ਮੀਰ ਨੂੰ ਜਿੱਤਣ ਲਈ ੧੮੧੨, ੧੮੧੪ ਈ. ਵਿਚ ਕੋਸ਼ਿਸ਼ ਕੀਤੀ, ਪਰ ਸਫਲਤਾ ਨਾ ਮਿਲੀ। ਇਨ੍ਹਾਂ ਦੋਹਾਂ ਹਮਲਿਆਂ ਸਮੇਂ ਜਿੱਥੇ ਅਫ਼ਗਾਨੀਆਂ ਦਾ ਨੁਕਸਾਨ ਹੋਇਆ, ਉੱਥੇ ਸਿੱਖ ਫੌਜਾਂ ਨੂੰ ਵੀ ਨੁਕਸਾਨ ਉਠਾਉਣਾ ਪਿਆ। ਇਨ੍ਹਾਂ ਹਮਲਿਆ ਸਮੇਂ ਸ. ਫਤਹਿ ਸਿੰਘ ਕਾਛੀ, ਜੀਵਨ ਮੱਲ ਮੁਨਸ਼ੀ, ਭੀਤ ਸਿੰਘ ਪਠਾਣੀਆਂ, ਗੁਰਬਖਸ਼ ਸਿੰਘ ਧਾਰੀ, ਮਾਨਕੌਰ ਸਿੰਘ ਧਾਰੀ ਜਿਹੇ ਬਹਾਦਰ ਜਰਨੈਲ ਮਾਰੇ ਗਏ ਅਤੇ ਹਾਲਾਤਾਂ ਨੂੰ ਦੇਖਦਿਆਂ ਹੋਇਆਂ ਮਹਾਰਾਜਾ ਰਣਜੀਤ ਸਿੰਘ ਨੂੰ ਕੁਝ ਸਮਾਂ ਸਾਰੀ ਯੋਜਨਾ ਬਣਾਉਣ ਲਈ ਉਡੀਕ ਕਰਨੀ ਪਈ।

ਲਾਹੌਰ ਦਰਬਾਰ ਦੀਆਂ ਸਿੱਖ ਫੌਜਾਂ ਨੇ ੧੮੧੮ ਈ. ਵਿਚ ਮੁਲਤਾਨ 'ਤੇ ਜਿੱਤ ਹਾਸਲ ਕੀਤੀ। ਇਸ ਜਿੱਤ ਦੇ ਨਾਲ ਸਿੱਖ ਫੌਜਾਂ ਦੇ ਹੌਂਸਲੇ ਬੁਲੰਦ ਸਨ। ਉੱਧਰ ਕਸ਼ਮੀਰ ਇੱਕ ਸਰਹੱਦੀ ਇਲਾਕਾ ਸੀ ਜਿਸ ਦੀ ਫੌਜੀ ਲਿਹਾਜ਼ ਨਾਲ ਬਹੁਤ ਮਹੱਤਤਾ ਸੀ ਅਤੇ ਨਾਲ ਹੀ ਕਸ਼ਮੀਰ ਘਾਟੀ ਵਿਚ ਹਿੰਦੂ-ਸਿੱਖਾਂ ਉੱਪਰ ਦੁੱਰਾਨੀਆਂ ਵੱਲੋਂ ਜੋ ਜ਼ੁਲਮ ਢਾਏ ਜਾ ਰਹੇ ਸਨ ਉਨ੍ਹਾਂ ਘਟਨਾਵਾਂ ਬਾਰੇ ਸਾਰੀਆਂ ਰਿਪੋਰਟਾਂ ਸ਼ੇਰੇ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਨੂੰ ਪਹੁੰਚ ਰਹੀਆਂ ਸਨ। ਹੁਣ ਮਹਾਰਾਜਾ ਰਣਜੀਤ ਸਿੰਘ ਨੇ ਕਸ਼ਮੀਰ 'ਤੇ ਹਮਲਾ ਕਰਨ ਲਈ ਪੂਰੀ ਤਿਆਰੀ ਕੀਤੀ। ਲਾਹੌਰ ਦਰਬਾਰ ਦੀਆਂ ਫੌਜਾਂ ਨੂੰ ਪਹਾੜਾਂ ਵਿਚ ਜ਼ਰੂਰਤ ਦਾ ਸਾਮਾਨ ਠੀਕ ਅਤੇ ਤੁਰੰਤ ਭੇਜਣ ਵਾਸਤੇ ਸਿਆਲਕੋਟ ਅਤੇ ਜੰਮੂ ਵਿਚ ਵੱਡੇ-ਵੱਡੇ ਫੌਜੀ ਕੇਂਦਰ ਸਥਾਪਿਤ ਕੀਤੇ। ਸਰਕਾਰ-ਏ-ਖਾਲਸਾ ਵੱਲੋਂ ਤਿਆਰ ਕਰਵਾਈਆਂ ਛੋਟੀਆਂ ਅਤੇ ਹਲਕੀਆਂ ਤੋਪਾਂ ਦੀ ਆਵਾਜਾਈ ਦੇ ਵਿਸ਼ੇਸ਼ ਪ੍ਰਬੰਧ ਕੀਤੇ ਗਏ। ਹੁਣ ਮਹਾਰਾਜਾ ਰਣਜੀਤ ਸਿੰਘ ਫੌਜਾਂ ਦੀ ਖ਼ੁਦ ਅਗਵਾਈ ਕਰ ਰਿਹਾ ਸੀ। ਹੁਣ ਸਾਰੇ ਹਾਲਾਤ ਲਾਹੌਰ ਦਰਬਾਰ ਦੇ ਹੱਕ ਵਿਚ ਬਣ ਚੁੱਕੇ ਸਨ। ਅਫ਼ਗਾਨਿਸਤਾਨ ਵਿਚ ਸੰਨ ੧੮੧੮ ਦੇ ਅਖੀਰਲੇ ਮਹੀਨਿਆਂ ਵਿਚ ਉਤਰਾਧਿਕਾਰੀ ਝਗੜਾ ਸ਼ੁਰੂ ਹੋ ਚੁੱਕਾ ਸੀ। ਜਿਸ ਕਰਕੇ ਖਾਨਾਜੰਗੀ ਦੇ ਹਾਲਾਤ ਬਣ ਗਏ ਸਨ।

ਇਸੇ ਸਮੇਂ ਸ਼ਾਹ ਮਹਿਮੂਦ ਦੇ ਪੁੱਤਰ ਸ਼ਹਿਜ਼ਾਦਾ ਕਾਮਰਾਨ ਨੇ ਫ਼ਤਹਿ ਖਾਂ ਨੂੰ ਮਰਵਾ ਦਿੱਤਾ ਅਤੇ ਇਸ ਘਟਨਾ ਦੇ ਵਾਪਰਨ ਕਾਰਨ ਫ਼ਤਹਿ ਖਾਨ ਨੇ ਬਾਰਕਜ਼ਈ ਕਬੀਲੇ ਦੇ ਲੋਕਾਂ ਨੇ ਕਾਮਰਾਨ ਦੇ ਵਿਰੁੱਧ ਬਗਾਵਤ ਕਰ ਦਿੱਤੀ। ਅਜਿਹੇ ਭਿਆਨਕ ਹਾਲਾਤ ਕਰਕੇ ਕਸ਼ਮੀਰ ਦੇ ਹਾਕਮ ਆਜ਼ਮ ਖਾਂ ਨੇ ਆਪਣੀ ਥਾਂ ਜ਼ਾਬਰ ਖਾਂ ਨੂੰ ਨਿਯੁਕਤ ਕਰ ਕੇ ਆਪਣੇ ਨਾਲ ਕੁਝ ਫੌਜੀ ਜਵਾਨਾਂ ਨੂੰ ਨਾਲ ਲਿਆ ਅਤੇ ਅਫ਼ਗਾਨਿਸਤਾਨ ਵੱਲ ਚਾਲੇ ਪਾ ਦਿੱਤੇ। ਦੂਸਰੀ ਘਟਨਾ ਅਨੁਸਾਰ ਕਸ਼ਮੀਰ ਦੇ ਹਾਲਾਤ ਮਹਾਰਾਜਾ ਰਣਜੀਤ ਸਿੰਘ ਦੇ ਹੱਕ ਵਿਚ ਹੋਰ ਹੋ ਗਏ, ਜਦੋਂ ਕਸ਼ਮੀਰ ਦਾ ਸੂਝਵਾਨ ਮੰਤਰੀ ਬੀਰਬਲ ਧਰ ਆਪਣੇ ਮਾਲਕ ਜ਼ਾਬਰ ਖਾਂ ਨਾਲ ਝਗੜਾ ਕਰ ਕੇ ਲਾਹੌਰ 'ਸਰਕਾਰ-ਏ-ਖਾਲਸਾ' ਦੀ ਸ਼ਰਨ ਆ ਗਿਆ। ਉਸ ਨੇ ਕਸ਼ਮੀਰ ਵਿਚ ਅਫ਼ਗਾਨ ਫੌਜੀਆਂ ਦੀ ਤੈਨਾਤੀ ਗਿਣਤੀ ਅਤੇ ਉੱਥੋਂ ਦੇ ਰਸਤਿਆਂ ਸੰਬੰਧੀ ਵਡਮੁੱਲੇ ਭੇਤਾਂ ਤੋਂ ਜਾਣੂ ਕਰਵਾਇਆ। ਬੀਰਬਲ ਧਰ ਦੇ ਚਲੇ ਜਾਣ ਤੋਂ ਬਾਅਦ ਕਸ਼ਮੀਰ ਦੇ ਹਾਕਮਾਂ ਨੇ ਬੀਰਬਲ ਧਰ ਦਾ ਪਰਵਾਰ ਤਬਾਹ ਕਰ ਦਿੱਤਾ ਅਤੇ ਘਰ-ਬਾਰ ਸਾੜ ਦਿੱਤਾ।

ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਵਿਚ ਸਿੱਖ ਫੌਜਾਂ ਜਿਨ੍ਹਾਂ ਦੀ ਗਿਣਤੀ ਤੀਹ ਹਜ਼ਾਰ ਸੀ, ੨੦ ਅਪ੍ਰੈਲ, ੧੮੧੯ ਈ. ਨੂੰ ਲਾਹੌਰ ਤੋਂ ਕਸ਼ਮੀਰ ਵੱਲ ਚੱਲ ਪਈਆਂ। ਵਜ਼ੀਰਾਬਾਦ ਪਹੁੰਚ ਕੇ ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਫੌਜ ਨੂੰ ਤਿੰਨ ਭਾਗਾਂ ਵਿਚ ਵੰਡ ਦਿੱਤਾ। ਪਹਿਲੇ ਭਾਗ ਵਿਚ— ਮਿਸਰ ਦੀਵਾਨ ਚੰਦ, ਸਰਦਾਰ ਸ਼ਾਮ ਸਿੰਘ ਅਟਾਰੀਵਾਲਾ, ਸਰਦਾਰ ਹੁਕਮ ਸਿੰਘ ਚਿਮਨੀ ਦੀ ਦੇਖ-ਰੇਖ ਵਿਚ ਭਿੰਮਰ, ਝੰਗੜ, ਰਾਜੌਰੀ ਦੇ ਰਸਤੇ ਤੋਂ ਅੱਗੇ ਪੀਰ ਪੰਚਾਲ ਵੱਲ ਨੂੰ ਜਾਣ ਦਾ ਹੁਕਮ ਦਿੱਤਾ। ਦੂਜਾ ਭਾਗ— ਸ਼ਹਿਜ਼ਾਦਾ ਖੜਕ ਸਿੰਘ, ਅਕਾਲੀ ਫੂਲਾ ਸਿੰਘ, ਸਰਦਾਰ ਹਰੀ ਸਿੰਘ ਨਲਵਾ ਅਤੇ ਸ੍ਰੀ ਰਾਮ ਦਿਆਲ ਦੀ ਕਮਾਂਡ ਹੇਠ ਵਜ਼ੀਰਾਬਾਦ ਤੋਂ ਭਿੰਮਰ ਝੱਗੜ ਦੇ ਰਸਤੇ ਤੋਂ ਰਾਜੌਰੀ ਪਹੁੰਚਣ ਦਾ ਹੁਕਮ ਹੋਇਆ ਅਤੇ ਤੀਜੇ ਭਾਗ ਦਾ ਕੰਟਰੋਲ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਭਿੰਮਰ ਨਗਰ ਤੋਂ ਖ਼ੁਦ ਕੀਤਾ। ਇਸ ਸਮੇਂ ਮਹਾਰਾਜੇ ਕੋਲ ਦਸ ਹਜ਼ਾਰ ਤਿਆਰ-ਬਰ-ਤਿਆਰ ਫੌਜ ਸੀ, ਤਾਂ ਜੋ ਦੋ ਪਾਸਿਆਂ ਤੋਂ ਚੜ੍ਹਾਈ ਵਿਚ ਜਿੱਧਰ ਵੀ ਲੋੜ ਪਵੇ, ਫੌਜ ਤੁਰੰਤ ਪਹੁੰਚ ਸਕਦੀ ਸੀ। ਜਦੋਂ ਸਿੱਖ ਫੌਜਾਂ ਰਾਜੌਰੀ ਨਗਰ ਪਹੁੰਚੀਆਂ ਤਾਂ ਇੱਥੋਂ ਦਾ ਰਾਜਾ ਅਸਗਰ ਖਾਨ ਭੇਸ ਵਟਾ ਕੇ ਭੱਜ ਗਿਆ, ਕਿਉਂਕਿ ਕੁਝ ਸਮੇਂ ਤੋਂ ਇਹ ਰਾਜਾ ਲਾਹੌਰ ਦਰਬਾਰ ਤੋਂ ਬਾਗੀ ਹੋ ਕੇ ਕੋਈ ਨਜ਼ਰਾਨਾ ਵਗ਼ੈਰਾ ਨਹੀਂ ਸੀ ਭੇਜ ਰਿਹਾ ਤੇ ਪਿਛਲੀ ਦਫ਼ਾ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਨੂੰ ਲੰਮੇ ਰਸਤੇ ਵੱਲ ਜਾਣ ਦੀ ਗ਼ਲਤ ਸਲਾਹ ਦਿੱਤੀ ਸੀ, ਪਰ ਉਸ ਦੇ ਭਰਾ ਰਹੀਮ-ਉਲ-ਯਾਰਖ਼ਾਨ ਨੇ ਪੂਰੀ ਤਰ੍ਹਾਂ ਸਮਝਦਾਰੀ ਤੋਂ ਕੰਮ ਲੈਂਦੇ ਹੋਏ ਸ਼ਹਿਜ਼ਾਦਾ ਖੜਕ ਸਿੰਘ ਤੇ ਮਿਸਰ ਦੀਵਾਨ ਚੰਦ ਨੂੰ ਰਾਜੌਰੀ ਦੇ ਸ਼ਾਹੀ ਬਾਗ ਵਿਚ ਆ ਕੇ ਮਿਲਿਆ ਅਤੇ ਆਪਣੀ ਫੌਜ ਨੂੰ ਦਰਬਾਰ ਦੀਆਂ ਫੌਜਾਂ ਨਾਲ ਭੇਜਣ ਦਾ ਯਕੀਨ ਦਿਵਾਇਆ ਤੇ ਸਹੀਂ ਰਸਤੇ ਵਗੈਰਾ ਵੀ ਦੱਸ ਦਿੱਤੇ। ਉਸ ਤੋਂ ਬਾਅਦ ਸ਼ਹਿਜ਼ਾਦਾ ਖੜਕ ਸਿੰਘ ਨੇ ਰਹੀਮ-ਉੱਲਾ-ਯਾਰਖਾਨ ਨੂੰ ਸ਼ੇਰ-ਏ-ਪੰਜਾਬ ਵੱਲ ਭਿੰਮਰ

ਪੇਸ਼ ਹੋਣ ਲਈ ਭੇਜ ਦਿੱਤਾ। ਰਹੀਮ-ਉੱਲਾ-ਯਾਰਖਾਨ ਦੀ ਦਿਆਨਤਦਾਰੀ ਤੋਂ ਪ੍ਰਸੰਨ ਹੋ ਕੇ ਸ਼ੇਰ-ਏ-ਪੰਜਾਬ ਨੇ ਉਸ ਨੂੰ ਰਾਜੌਰੀ ਦਾ ਰਾਜਾ ਮੁਕੱਰਰ ਕਰ ਦਿੱਤਾ।

ਸਿੱਖ ਫੌਜਾਂ ਰਾਜੌਰੀ ਤੋਂ ਪੁਣਛ ਤੇ ਫਿਰ ਬੇਹਰਾਮ ਗੱਲਾਂ ਪਹੁੰਚ ਗਈਆਂ। ਉਸ ਸਮੇਂ ਕਸ਼ਮੀਰ ਦਾ ਹਾਕਮ ਮੁਹੰਮਦ ਜ਼ਬਾਰ ਖਾਨ ਸੀ ਜਿਸ ਨੇ ਖਾਲਸਾ ਫੌਜਾਂ ਨਾਲ ਟੱਕਰ ਲੈਣ ਲਈ ਬਹੁਤ ਸਾਰੀਆਂ ਤੋਪਾਂ ਤੇ ਵੱਡੀ ਗਿਣਤੀ ਵਿਚ ਫੌਜ ਇਕੱਠੀ ਕਰ ਲਈ ਸੀ। ਬੇਹਰਾਮ ਗੱਲਾਂ ਦੱਰੇ ਵਿਚ ਪਹੁੰਚਣ ਤੋਂ ਬਾਅਦ ਸ਼ਹਿਜ਼ਾਦਾ ਖੜਕ ਸਿੰਘ ਅਤੇ ਮਿਸਰ ਦੀਵਾਨ ਚੰਦ ਨੇ ਆਪਣੀਆਂ ਫੌਜਾਂ ਨੂੰ ਮੁੜ ਤਰਤੀਬ ਦੇ ਕੇ ਤਿੰਨ ਭਾਗਾਂ ਵਿਚ ਵੰਡ ਦਿੱਤਾ ਅਤੇ ੩ ਜੁਲਾਈ, ੧੮੧੯ ਈ. ਨੂੰ ਪੀਰ ਪੰਚਾਲ ਤੋਂ ਉਤਰ ਕੇ ਜ਼ਬਾਰ ਖਾਨ ਦੀ ਫੌਜ ਉੱਪਰ ਜੋ ਸੋਪਈਆ (ਸ਼ੋਪੀਆਂ) ਨਗਰ ਵਿਚ ਪਹਿਲਾਂ ਹੀ ਇਕੱਠੀ ਕੀਤੀ ਹੋਈ ਸੀ ਤਿੰਨ ਵੱਖ-ਵੱਖ ਥਾਵਾਂ 'ਤੇ ਧਾਵਾ ਬੋਲ ਦਿੱਤਾ। ਇਸ ਥਾਂ 'ਤੇ ਦੋਹਾਂ ਧਿਰਾਂ ਵਿਚਕਾਰ ਜ਼ਬਰਦਸਤ ਮੁਕਾਬਲਾ ਹੋਇਆ, ਕਿਉਂਕਿ ਦੁਰਾਨੀ ਫੌਜੀਆਂ ਨੇ ਪਹਿਲਾਂ ਹੀ ਮੋਰਚੇ ਪੁੱਟ ਕੇ ਤਿਆਰ ਕੀਤੇ ਹੋਏ ਸਨ। ਇਸ ਸਮੇਂ ਲਾਹੌਰ ਦਰਬਾਰ ਦੀਆਂ ਆਪਣੀਆਂ ਬਣਾਈਆਂ ਤੋਪਾਂ ਨੇ ਬਹੁਤ ਕੰਮ ਕੀਤਾ। ਸਰਦਾਰ ਹਰੀ ਸਿੰਘ ਨਲਵਾ, ਅਕਾਲੀ ਫੂਲਾ ਸਿੰਘ ਅੱਗੇ ਹੋ ਕੇ ਲੜ ਰਹੇ ਸਨ। ਨਵਾਬ ਜ਼ਬਾਰ ਖਾਨ ਹਾਕਮ ਕਸ਼ਮੀਰ ਆਪਣੀ ਅਫ਼ਗਾਨ ਫੌਜ ਦੀ ਆਪ ਅਗਵਾਈ ਕਰਦਾ ਹੋਇਆ ਸਰਦਾਰ ਹਰੀ ਸਿੰਘ ਨਲਵਾ ਦੇ ਸਾਹਮਣੇ ਆ ਗਿਆ। ਤਲਵਾਰ ਨਾਲ ਦੋਹਾਂ ਨੇ ਇਕ-ਦੂਜੇ ਦਾ ਟਾਕਰਾ ਕੀਤਾ, ਪਰ ਜ਼ਬਾਰ ਖ਼ਾਨ ਦਾ ਤਲਵਾਰ ਵਾਲਾ ਹੱਥ ਸਰਦਾਰ ਹਰੀ ਸਿੰਘ ਨਲਵੇ ਦੇ ਹਮਲੇ ਨਾਲ ਵੱਢਿਆ ਗਿਆ ਤੇ ਉਹ ਜਾਨ ਬਚਾ ਕੇ ਪਹਾੜਾਂ ਅਤੇ ਜੰਗਲਾਂ ਵਿੱਚੋਂ ਹੁੰਦਾ ਹੋਇਆ ਮੁਜ਼ੱਫ਼ਰਾਬਾਦ ਦੇ ਰਸਤੇ ਕਾਬਲ ਜਾ ਪਹੁੰਚਿਆ। ਇਸ ਪਿੱਛੋਂ ਅਫਗਾਨ ਫੌਜਾਂ ਦੇ ਹੌਂਸਲੇ ਟੁੱਟ ਗਏ। ਇਸ ਘਮਸਾਨ ਦੀ ਜੰਗ ਵਿਚ ਖਾਲਸੇ ਦੀ ਜਿੱਤ ਹੋਈ ਤੇ ਸਾਰੇ ਕਸ਼ਮੀਰ 'ਤੇ ਕਬਜ਼ਾ ਹੋ ਗਿਆ। ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਸੁਚੱਜੀ ਵਿਉਂਤ ਅਨੁਸਾਰ ੫੦੦ ਸਾਲ ਵਿਦੇਸ਼ੀ ਗ਼ੁਲਾਮੀ ਵਿਚ ਰਹਿਣ ਪਿੱਛੋਂ ਕਸ਼ਮੀਰ ਅਜ਼ਾਦ ਹੋ ਗਿਆ। ਇਸ ਲੜਾਈ ਵਿਚ ਸਰਦਾਰ ਅਮੀਰ ਦਿਲ ਅਤੇ ਸਰਦਾਰ ਸਮਦ ਖਾਨ ਵਰਗੇ ਅਫ਼ਗਾਨੀ ਯੋਧੇ ਮਾਰੇ ਗਏ ਅਤੇ ਕਾਫੀ ਮਾਤਰਾ ਵਿਚ ਫੌਜੀ ਸਾਮਾਨ ਤੇ ਕਾਬਲੀ ਘੋੜੇ ਸਿੱਖ ਫੌਜਾਂ ਦੇ ਹੱਥ ਲੱਗੇ।

ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀਆਂ ਜੇਤੂ ਫੌਜਾਂ ੫ ਜੁਲਾਈ, ੧੮੧੯ ਈ. ਨੂੰ ਸ੍ਰੀ ਨਗਰ ਵਿਚ ਦਾਖ਼ਲ ਹੋ ਗਈਆਂ। ਸ਼ਹਿਜ਼ਾਦਾ ਖੜਕ ਸਿੰਘ ਨੇ ਸ੍ਰੀ ਨਗਰ ਸ਼ਹਿਰ ਵਿਚ ਮੁਨਾਦੀ ਕਰਵਾ ਦਿੱਤੀ ਕਿ ਹੁਣ ਕਿਸੇ ਦੀ ਜਾਨ ਜਾਂ ਮਾਲ ਨੂੰ ਕੋਈ ਖ਼ਤਰਾ ਨਹੀਂ। ਕਸ਼ਮੀਰ ਦੇ ਲੋਕ ਅਜ਼ਾਦ ਹਨ ਤੇ ਖਾਲਸਾ ਦਰਬਾਰ ਦੀਆਂ ਫੌਜਾਂ ਉਨ੍ਹਾਂ ਦੇ ਸੁਖ-ਆਰਾਮ ਲਈ ਹਰ ਯਤਨ ਕਰਨਗੀਆਂ। ਇਸ ਤੋਂ ਪਹਿਲਾਂ ਹਮੇਸ਼ਾਂ ਸ੍ਰੀ ਨਗਰ ਫਤਿਹ ਕਰਨ ਵਾਲੇ ਲੁੱਟ-ਮਾਰ ਕਰਿਆ ਕਰਦੇ ਸਨ, ਪਰ ਖਾਲਸਾ ਫੌਜ ਨੇ ਕੋਈ ਲੁੱਟਮਾਰ ਨਾ ਕੀਤੀ। ਸ੍ਰੀ ਨਗਰ ਦੇ ਲੋਕਾਂ ਨੇ ਪਹਿਲੀ ਵਾਰ ਫੌਜ ਦਾ ਪਿਆਰ ਭਰਿਆ ਵਰਤਾਉ ਦੇਖਿਆ।

ਮਹਾਰਾਜਾ ਰਣਜੀਤ ਸਿੰਘ ਨੂੰ ਜਦ ਕਸ਼ਮੀਰ ਫਤਿਹ ਕਰਨ ਦੀ ਖ਼ਬਰ ਮਿਲੀ ਤਾਂ

ਆਪ ਸਿੱਧੇ ਕੂਚ ਕਰ ਕੇ ਸ੍ਰੀ ਅੰਮ੍ਰਿਤਸਰ ਪਹੁੰਚੇ। ਸ੍ਰੀ ਦਰਬਾਰ ਸਾਹਿਬ ਵਿਖੇ ਅਕਾਲ ਪੁਰਖ ਵਾਹਿਗੁਰੂ ਦਾ ਧੰਨਵਾਦ ਕਰਦੇ ਹੋਏ ਅਰਦਾਸ ਕੀਤੀ ਅਤੇ ਦਰਬਾਰ ਸਾਹਿਬ ਸੋਨੇ ਦੀ ਸੇਵਾ ਲਈ ਮਾਇਆ ਭੇਂਟ ਕੀਤੀ। ਲਾਹੌਰ ਅਤੇ ਸ੍ਰੀ ਅੰਮ੍ਰਿਤਸਰ ਦੇ ਸ਼ਹਿਰਾਂ ਵਿਚ ਖਾਲਸਾ ਸਰਕਾਰ ਵੱਲੋਂ ਲਗਾਤਾਰ ਤਿੰਨ ਰਾਤਾਂ ਦੀਪਮਾਲਾ ਕੀਤੀ ਗਈ। ਲਾਹੌਰ ਸ਼ਹਿਰ ਦੇ ਹਰ ਮੰਦਰ ਅਤੇ ਮਸੀਤ ਨੂੰ ਸਰਕਾਰ-ਏ-ਖਾਲਸਾ ਵੱਲੋਂ ਮਾਇਆ ਭੇਂਟ ਕੀਤੀ ਗਈ। ਪੈਸੇ ਦੇ ਲਿਹਾਜ਼ ਨਾਲ ਕਸ਼ਮੀਰ ਲਾਹੌਰ ਦਰਬਾਰ ਲਈ ਇੱਕ ਵਡਮੁੱਲੀ ਜਿੱਤ ਸੀ।

ਕਸ਼ਮੀਰ ਵਿਚ ਪਹਿਲਾਂ ਕੁਝ ਦਿਨ ਤਾਂ ਫੌਜੀ ਪ੍ਰਬੰਧ ਰਿਹਾ। ਸਰਦਾਰ ਹਰੀ ਸਿੰਘ ਨਲਵਾ ਨੂੰ ਮੁੱਖ ਫੌਜੀ ਪ੍ਰਬੰਧਕ ਨਿਯੁਕਤ ਕੀਤਾ ਗਿਆ। ਕੁਝ ਸਮੇਂ ਬਾਅਦ ਜਦੋਂ ਕਸ਼ਮੀਰ ਦਾ ਸਾਰਾ ਪ੍ਰਬੰਧ ਸੁਧਰ ਗਿਆ ਤਾਂ ਦੀਵਾਨ ਮੋਤੀ ਰਾਮ ਨੂੰ ਕਸ਼ਮੀਰ ਦਾ ਪਹਿਲਾ ਗਵਰਨਰ ਨਿਯੁਕਤ ਕੀਤਾ ਗਿਆ ਅਜੇ ਇੱਕ ਸਾਲ ਪੂਰਾ ਨਹੀਂ ਹੋਇਆ ਸੀ ਕਿ ਮੋਤੀ ਰਾਮ ਦਾ ਛੋਟਾ ਬੇਟਾ ਰਾਮ ਦਿਆਲ ਪੱਛਮੀ ਕਸ਼ਮੀਰ ਦੀਆਂ ਪਹਾੜੀਆਂ ਵਿਚ ਗੰਧਗੜੀਆਂ ਨਾਲ ਲੜਦਾ ਹੋਇਆ ਮਾਰਿਆ ਗਿਆ। ਦੀਵਾਨ ਮੋਤੀ ਰਾਮ ਪੁੱਤਰ ਦੀ ਮੌਤ ਉਪਰੰਤ ਕਸ਼ਮੀਰ ਤੋਂ ਲਾਹੌਰ ਵਾਪਸ ਆ ਗਿਆ। ਦੀਵਾਨ ਮੋਤੀ ਰਾਮ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਨੇ ਸਰਦਾਰ ਹਰੀ ਸਿੰਘ ਨਲਵਾ ਨੂੰ ਕਸ਼ਮੀਰ ਦਾ ਗਵਰਨਰ ਲਾਇਆ। ਸਰਦਾਰ ਹਰੀ ਸਿੰਘ ਨਲਵਾ ਨੇ ਕਸ਼ਮੀਰ ਦੇ ਸਾਰੇ ਬਾਗੀ ਕਾਬੂ ਕਰ ਲਏ ਤੇ ਕਸ਼ਮੀਰ ਰਾਜ ਆਰਥਿਕ ਤੌਰ 'ਤੇ ਬੜਾ ਉੱਨਤ ਹੋਇਆ। ਇਸ ਤੋਂ ਖੁਸ਼ ਹੋ ਕੇ ਮਹਾਰਾਜਾ ਰਣਜੀਤ ਸਿੰਘ ਨੇ ਸਰਦਾਰ ਹਰੀ ਸਿੰਘ ਨਲਵੇ ਨੂੰ ਆਪਣੇ ਨਾਮ ਦਾ ਸਿੱਕਾ ਚਲਾਉਣ ਦਾ ਅਧਿਕਾਰ ਦਿੱਤਾ। ਸਰਦਾਰ ਨਲਵੇ ਨੇ ਕਸ਼ਮੀਰ ਵਿਚ ਜੋ ਸਿੱਕਾ ਜਾਰੀ ਕੀਤਾ ਉਸ ਨੂੰ ਆਮ ਤੌਰ 'ਤੇ "ਹਰੀ ਸਿੰਘੀ" ਕਰਕੇ ਜਾਣਿਆ ਜਾਂਦਾ ਸੀ।

ਸਿੱਖ ਰਾਜ ਦੇ ਸਮੇਂ ਮੁਜ਼ੱਫਰਾਬਾਦ ਦੇ ਬਾਜ਼ਾਰ ਵਿਚ ਜਿਨਸਾਂ ਦੇ ਭਾਅ ਪ੍ਰਤੀ ਇੱਕ (ਰੁਪਿਆ) ਰੁਪੈ ਅਨੁਸਾਰ ਸੀ: ਕਣਕ ਦਾ ਆਟਾ ੧੬ ਸੇਰ, ਆਟਾ ਮੱਕੀ ੨੦ ਸੇਰ, ਲੂਣ ੪ ਸੇਰ, ਮੱਖਣ ੩ ਸੇਰ, ਚਾਵਲ ੧੦ ਸੇਰ, ਘਿਉ ੨ ਸੇਰ, ਦੁੱਧ ੧੬ ਸੇਰ ਅਤੇ ਖੰਡ ਦੇਸੀ ੪ ਸੇਰ ਸੀ।

ਸਿੱਖ ਰਾਜ ਸਮੇਂ ਕਸ਼ਮੀਰ ਦੇ ਗਵਰਨਰ ਦੀਵਾਨ ਮੋਤੀ ਰਾਮ (੧੮੧੯ ਤੋਂ ੧੮੨੦), ਸਰਦਾਰ ਹਰੀ ਸਿੰਘ ਨਲਵਾ (੧੮੨੦-੧੮੨੧), ਦੀਵਾਨ ਮੋਤੀ ਰਾਮ, ਦੂਜੀ ਵਾਰ (੧੮੨੧-੧੮੨੪), ਦੀਵਾਨ ਚੂਨੀ ਲਾਲ (੧੮੨੪-੧੮੨੬), ਦੀਵਾਨ ਕਿਰਪਾ ਰਾਮ (੧੮੨੬-੧੮੩੦) ਬੇਹਮਾ ਸਿੰਘ ਅਰਦਲੀ (੧੮੩੦-੧੮੩੧), ਕੰਵਰ ਸ਼ੇਰ ਸਿੰਘ (੧੮੩੧-੧੮੩੪) ਮੀਆਂ ਸਿੰਘ (੧੮੩੪-੧੮੪੧), ਸ਼ੇਖ ਗੁਲਾਮ ਮੁਹੀਉਦੀਨ (੧੮੪੧-੧੮੪੫), ਸ਼ੇਖ ਈਮਾਮਦੀਨ ੧੮੪੬ ਸਿੱਖ ਰਾਜ ਸਮੇਂ ਕਸ਼ਮੀਰ ਨੇ ਹਰ ਪੱਖ ਤੋਂ ਪੂਰੀ ਤਰੱਕੀ ਕੀਤੀ, ਵਿਸ਼ੇਸ਼ ਤੌਰ 'ਤੇ ਕਸ਼ਮੀਰ ਦੇ ਸ਼ਾਲ ਅਤੇ ਦੋਸ਼ਾਲੇ ਦਾ ਵਿਉਪਾਰ ਸਿਖਰ 'ਤੇ ਸੀ। ■

# ਬਹਾਦਰ ਸਿੱਖ ਸ਼ਹੀਦ ਸਕਾਡਨ ਲੀਡਰ ਸ. ਜੀਵਾ ਸਿੰਘ

*-ਸ. ਨਵਜੋਤ ਸਿੰਘ**

ਕੁਰਾਲੀ-ਰੋਪੜ ਰਾਜ ਮਾਰਗ 'ਤੇ ਸਥਿਤ ਪਿੰਡ ਭਾਗੋਮਾਜਰਾ ਦੀ ਧਰਤੀ 'ਤੇ ਜਨਮ ਲੈਣ ਵਾਲੇ ਸ. ਜੀਵਾ ਸਿੰਘ ਨੇ ਏਅਰ ਫੋਰਸ ਵਿਚ ਬਤੌਰ ਪਾਇਲਟ ਦੀ ਨੌਕਰੀ ਕਰਦਿਆਂ ਸੰਨ ੧੯੬੫ ਅਤੇ ਫਿਰ ਸੰਨ ੧੯੭੧ ਵਿਚ ਪਾਕਿਸਤਾਨ ਦੇ ਨਾਲ ਹੋਈਆਂ ਜੰਗਾਂ ਵਿਚ ਬੇਮਿਸਾਲ ਬਹਾਦਰੀ ਦੇ ਜੌਹਰ ਵਿਖਾਏ ਅਤੇ ਸ਼ਹੀਦੀ ਪ੍ਰਾਪਤ ਕੀਤੀ।

ਪਿੱਛੇ ਜਿਹੇ (ਮਾਰਚ ੨੦੧੯ ) ਪਾਕਿਸਤਾਨ ਦੀ ਧਰਤੀ ਤੋਂ ਬਚ ਕੇ ਆਏ ਵਿੰਗ ਕਮਾਂਡਰ ਅਭਿਨੰਦਨ ਨੂੰ ਜਿੱਥੇ ਸਾਰਾ ਦੇਸ਼ ਸਲਾਮ ਕਰ ਰਿਹਾ ਹੈ, ਉੱਥੇ ਇਸ ਨਾਲੋਂ ਵੱਧ ਬਹਾਦਰੀ ਵਿਖਾਉਣ ਵਾਲੇ ਸਕਾਡਨ ਲੀਡਰ ਸ. ਜੀਵਾ ਸਿੰਘ ਨੂੰ ਕੋਈ ਯਾਦ ਵੀ ਨਹੀਂ ਕਰਦਾ।

ਜਦ ਸੰਨ ੧੯੬੫ ਨੂੰ ਪਾਕਿਸਤਾਨ ਦੇ ਨਾਲ ਬਹੁਤ ਭਿਆਨਕ ਜੰਗ ਹੋ ਰਿਹਾ ਸੀ ਤਦ ਉਸ ਵੇਲੇ ਪਾਕਿਸਤਾਨ ਦੀ ਏਅਰ ਡਿਫੈਂਸ ਨੇ ਸ. ਜੀਵਾ ਸਿੰਘ ਦੇ ਜੰਗੀ ਜਹਾਜ਼ ਨੂੰ ਨਿਸ਼ਾਨਾ ਬਣਾ ਕੇ ਹੇਠਾਂ ਸੁੱਟ ਦਿੱਤਾ, ਪਰ ਸ. ਜੀਵਾ ਸਿੰਘ ਨੇ ਹੌਂਸਲਾ ਨਹੀਂ ਛੱਡਿਆ ਅਤੇ ਪੈਰਾਸ਼ੂਟ ਰਾਹੀਂ ਪਾਕਿਸਤਾਨ ਦੀ ਧਰਤੀ 'ਤੇ ਸਹੀ ਸਲਾਮਤ ਉਤਰ ਗਏ ਅਤੇ ਆਪਣੇ-ਆਪ ਨੂੰ ਪਾਕਿਸਤਾਨੀ ਫੌਜ ਤੋਂ ਬਚਾ ਲਿਆ। ਉਹ ਸਰਗੋਧਾ ਦੇ ਹਵਾਈ ਅੱਡੇ 'ਤੇ ਲੁਕਦੇ-ਛਿਪਦੇ ਪਹੁੰਚ ਗਏ ਅਤੇ ਉੱਥੇ ਖੜੇ ਪਾਕਿਸਤਾਨੀ ਏਅਰ ਫੋਰਸ ਦੇ ਜੰਗੀ ਜਹਾਜ਼ ਉੱਤੇ ਕਬਜ਼ਾ ਕਰ ਕੇ ਉਸ ਜਹਾਜ਼ ਨੂੰ ਉਡਾ ਕੇ ਰਾਜਸਥਾਨ ਦੇ ਹਵਾਈ ਅੱਡੇ ਜੋਧਪੁਰ ਵਿਖੇ ਪਹੁੰਚ ਗਏ। ਇਸ ਦਲੇਰਾਨਾ ਕਾਰਨਾਮੇ ਕਰਕੇ ਅਤੇ ਅੱਤ ਦੀ ਬਹਾਦਰੀ ਵਿਖਾਉਣ ਕਰਕੇ ਭਾਰਤ ਸਰਕਾਰ ਨੇ ਉਸ ਨੂੰ ਸਿਰਫ਼ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਜਦ ਕਿ ਉਹ 'ਪਰਮ-ਵੀਰ ਚੱਕਰ' ਜਾਂ 'ਮਹਾਂ-ਵੀਰ ਚੱਕਰ' ਦਾ ਹੱਕਦਾਰ ਸੀ।

ਇਸ ਯੋਧੇ ਨੇ ਸੰਨ ੧੯੭੧ ਦੀ ਜੰਗ ਵਿਚ ਵੀ ਬਹਾਦਰੀ ਨਾਲ ਜੂਝਦੇ ਹੋਏ ਸ਼ਹੀਦੀ ਪਾਈ ਅਤੇ ਮਰਨੋਪਰਾਂਤ (ਸ਼ਹੀਦੀ ਉਪਰੰਤ) ਫਿਰ 'ਵੀਰ ਚੱਕਰ' ਨਾਲ ਸਨਮਾਨਿਤ ਕੀਤਾ ਗਿਆ। ਉਸ ਸਮੇਂ ਪੰਜਾਬ ਦੇ ਮੁੱਖ ਮੰਤਰੀ ਗਿਆਨੀ ਜੈਲ ਸਿੰਘ ਨੇ ਪਿੰਡ ਵਿਚ ੪੦ ਬਿਸਤਰਿਆਂ ਦਾ ਹਸਪਤਾਲ ਅਤੇ ਸ਼ਹੀਦ ਦੇ ਨਾਮ 'ਤੇ ਜੱਚਾ-ਬੱਚਾ ਕੇਂਦਰ ਸਥਾਪਿਤ ਕਰਨ ਦਾ ਐਲਾਨ ਕੀਤਾ ਅਤੇ ਸ਼ਹੀਦ ਦਾ ਬੁੱਤ ਮੋਹਾਲੀ ਜਾਂ

*ਸੁਪਰਵਾਈਜ਼ਰ, ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ ਅਡਵਾਂਸਡ ਸਟੱਡੀਜ਼ ਇਨ ਸਿੱਖਇਜ਼ਮ, ਬਹਾਦਰਗੜ੍ਹ (ਪਟਿਆਲਾ) ਮੋ. +੯੧੯੮੮੮੬੮੭੭੬੦

ਰੋਪੜ ਵਿਚ ਲਗਾਉਣ ਦਾ ਐਲਾਨ ਕੀਤਾ, ਪਰ ਕੁਝ ਨਾ ਬਣਿਆ, ਸਿਰਫ ਕਾਗਜ਼ਾਂ ਵਿਚ ਹੀ ਵਿਖਾ ਦਿੱਤਾ ਗਿਆ। ਪਿੰਡ ਵਾਲਿਆਂ ਨੇ ਆਪਣੇ ਤੌਰ 'ਤੇ ਇਕ ਖੇਡ ਸਟੇਡੀਅਮ ਸ਼ਹੀਦ ਦੇ ਨਾਮ 'ਤੇ ਬਣਾਉਣ ਦਾ ਯਤਨ ਕੀਤਾ, ਪਰ ਫੰਡਾਂ ਦੀ ਘਾਟ ਕਾਰਨ ਸਿਰਫ਼ ਗੇਟ ਹੀ ਬਣ ਸਕਿਆ।

ਸ. ਜੀਵਾ ਸਿੰਘ ਜੀ ਦੀ ਬਹਾਦਰੀ ਦੀ ਮਿਸਾਲ ਸਾਰੀ ਦੁਨੀਆ ਵਿਚ ਨਹੀਂ ਮਿਲਦੀ। ਕਿਸੇ ਦੁਸ਼ਮਣ ਦੇਸ਼ ਵਿਚ ਜਾ ਕੇ ਹਮਲਾ ਕਰਨਾ, ਫਿਰ ਉਨ੍ਹਾਂ ਦਾ ਹੀ ਜੰਗੀ ਜਹਾਜ਼ ਉਡਾ ਕੇ ਆਪਣੇ ਦੇਸ਼ ਸਹੀ-ਸਲਾਮਤ ਪਰਤ ਆਉਣਾ, ਇਕ ਬਹੁਤ ਵੱਡੀ ਬਹਾਦਰੀ ਦੀ ਮਿਸਾਲ ਹੈ ਜਿਸ ਨਾਲ ਸ. ਜੀਵਾ ਸਿੰਘ ਨੇ ਸਿੱਖ ਕੌਮ ਦਾ ਸਿਰ ਉੱਚਾ ਕੀਤਾ। ਸਾਰੀਆਂ ਧਾਰਮਿਕ ਅਤੇ ਸਿਆਸੀ ਜਥੇਬੰਦੀਆਂ ਨੂੰ ਇਸ ਮਹਾਨ ਯੋਧੇ ਦੀ ਢੁਕਵੀਂ ਯਾਦਗਾਰ ਬਣਾਉਣੀ ਚਾਹੀਦੀ ਹੈ ਤਾਂ ਕਿ ਆਉਣ ਵਾਲੀਆਂ ਪੀੜ੍ਹੀਆਂ ਸ. ਜੀਵਾ ਸਿੰਘ ਦੇ ਬੇਮਿਸਾਲ ਕਾਰਨਾਮੇ ਨੂੰ ਯਾਦ ਰੱਖਣ ਅਤੇ ਸਰਕਾਰ ਵੱਲੋਂ ਪਰਵਾਰ ਦੀ ਵੀ ਸਾਰ ਲੈਣੀ ਚਾਹੀਦੀ ਹੈ। ■

---

# ਰਸ ਲਾਲੋ ਦੀਆਂ ਰੋਟੀਆਂ 'ਚੋਂ ਆਇਆ

*-ਸ. ਬਲਬੀਰ ਸਿੰਘ 'ਬੇਲੀ'**

*ਪੁੱਛਿਆ ਸੀ ਭਾਗੋ ਬਾਬੇ ਇੰਝ ਫੁਰਮਾਇਆ।*
*ਦੁੱਧ ਦੇ ਸਵਾਦ ਵਰਗਾ,*
*ਰਸ ਲਾਲੋ ਦੀਆਂ ਰੋਟੀਆਂ 'ਚੋਂ ਆਇਆ।*

*ਕੋਧਰੇ ਦੀ ਰੋਟੀ 'ਤੇ ਆਚਾਰ ਤੈਨੂੰ ਦਿੱਸਦਾ।*
*ਇਸ ਵਿਚ ਲਾਲੋ ਦਾ ਪਿਆਰ ਮੈਨੂੰ ਦਿੱਸਦਾ।*
*ਉਹਨੇ ਹੱਕ ਦੀ ਕਮਾਈ 'ਚੋਂ ਖਵਾਇਆ।*
*ਦੁੱਧ ਦੇ ਸਵਾਦ ਵਰਗਾ,*
*ਰਸ ਲਾਲੋ ਦੀਆਂ ਰੋਟੀਆਂ 'ਚੋਂ ਆਇਆ।*

*ਹੱਥੀਂ ਕਰਦਾ ਹੈ ਕਾਰ ਨਾਮ ਜਪੇ ਕਰਤਾਰ ਦਾ।*
*ਰੁੱਖੀ ਸੁੱਕੀ ਖਾ ਕੇ ਉਹ ਤਾਂ ਸ਼ੁਕਰ ਗੁਜ਼ਾਰ ਦਾ।*
*ਤਾਹੀਉਂ ਮੇਰੇ ਮਨ ਨੂੰ ਗ਼ਰੀਬ ਉਹ ਭਾਇਆ।*
*ਦੁੱਧ ਦੇ ਸਵਾਦ ਵਰਗਾ,*
*ਰਸ ਲਾਲੋ ਦੀਆਂ ਰੋਟੀਆਂ 'ਚੋਂ ਆਇਆ।*

*ਪੀਂਦੀਆਂ ਜੋ ਖ਼ੂਨ ਤੂੰ ਤਾਂ ਯਾਰ ਉਨ੍ਹਾਂ ਜੋਕਾਂ ਦਾ।*
*ਤੇਰੇ ਪੂੜਿਆਂ 'ਚੋਂ ਦਿੱਸਦਾ ਹੈ ਖ਼ੂਨ ਮੈਨੂੰ ਲੋਕਾਂ ਦਾ।*
*ਮਾਰ-ਮਾਰ ਠੱਗੀਆਂ ਤੇ ਯੱਗ ਤੂੰ ਹੈ ਲਾਇਆ।*
*ਦੁੱਧ ਦੇ ਸਵਾਦ ਵਰਗਾ,*
*ਰਸ ਲਾਲੋ ਦੀਆਂ ਰੋਟੀਆਂ 'ਚੋਂ ਆਇਆ।*

*ਸੁਣ ਗੱਲਾਂ ਸੱਚੀਆਂ ਨੂੰ ਭਾਗੋ ਗਿਆ ਝੁਕ ਸੀ।*
*ਕੇਰਦਾ ਉਹ ਨੈਣਾਂ ਵਿੱਚੋਂ ਨੀਰ ਬੁੱਕ-ਬੁੱਕ ਸੀ।*
*'ਬੇਲੀ' ਕਰ ਤੌਬਾ ਉਹਨੇ ਹੱਥ ਕੰਨੀਂ ਲਾਇਆ।*
*ਦੁੱਧ ਦੇ ਸਵਾਦ ਵਰਗਾ,*
*ਰਸ ਲਾਲੋ ਦੀਆਂ ਰੋਟੀਆਂ 'ਚੋਂ ਆਇਆ।*

*ਗਲੀ ਸਾਲਗ ਰਾਮ ਵਾਲੀ, ਮਹੱਲਾ ਟਾਂਕ-ਕਸ਼ੱਤਰੀ, ਤਰਨਤਾਰਨ। ਮੋ. +੯੧੯੮੨੮੪੧੨੨੭੦੩

# ਗੁਰਮਤਿ ਸਾਹਿਤ ਦੇ ਰੂ-ਬਰੂ—੧੨

*-ਡਾ. ਰਣਜੀਤ ਕੌਰ ਪੰਨਵਾਂ**

**ਪੁਸਤਕ ਦਾ ਨਾਮ-** ਗੁਰੂ ਨਾਨਕ ਜੀਵਨ ਦਰਸ਼ਨ ਅਤੇ ਕਾਵਿ ਕਲਾ
**ਸੰਪਾ.-** ਸੁਰਿੰਦਰ ਸਿੰਘ ਕੋਹਲੀ
**ਸ / ਸੰਪਾ.-** ਬਚਨ ਸਿੰਘ ਮੁੰਦਰਾ
**ਪ੍ਰਕਾਸ਼ਕ-** ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।
**ਪ੍ਰਕਾਸ਼ਨ ਸਾਲ-** ੨੦੦੦, ਦੂਜੀ ਵਾਰ
**ਪੰਨੇ-** ੩੫੯
**ਕੀਮਤ-** ੨੦੦ ਰੁਪਏ




ਸੁਰਿੰਦਰ ਸਿੰਘ ਕੋਹਲੀ (ਸੰਪਾ.) ਧਰਮ, ਸਾਹਿਤ ਅਤੇ ਦਰਸ਼ਨ ਦੇ ਖੇਤਰ ਵਿਚ ਨਾਮਵਰ ਹਸਤਾਖਰ ਹਨ। ਆਪ ਜੀ ਦਾ ਜਨਮ ਜਨਵਰੀ, ੧੯੨੦ ਈ. ਨੂੰ ਮਾਤਾ ਚੰਦ ਕੌਰ ਪਿਤਾ ਸੰਤ ਸਿੰਘ ਦੇ ਘਰ ਪਿੰਡ ਨੂਰਪੁਰ ਸ਼ਹਾਂ, ਜ਼ਿਲ੍ਹਾ ਰਾਵਲਪਿੰਡੀ, ਪਾਕਿਸਤਾਨ ਵਿਖੇ ਹੋਇਆ। ਆਪ ਜੀ ਦਾ ਵਿਆਹ ਬੀਬੀ ਕੁਲਵੰਤ ਕੌਰ ਨਾਲ ਹੋਇਆ, ਆਪ ਦੇ ਘਰ ਦੋ ਬੇਟਿਆਂ ਅਤੇ ਇਕ ਬੇਟੀ ਨੇ ਜਨਮ ਲਿਆ।

ਆਪ ਜੀ ਨੇ ਅੰਗਰੇਜ਼ੀ ਅਤੇ ਪੰਜਾਬੀ ਭਾਸ਼ਾ ਵਿਚ ਛੇ ਦਰਜਨ ਤੋਂ ਵੱਧ ਕਵਿਤਾ, ਸਾਹਿਤ, ਇਤਿਹਾਸ, ਧਰਮ, ਫ਼ਿਲਾਸਫ਼ੀ, ਜੀਵਨੀ, ਟੀਕਾ, ਭਾਸ਼ਾ, ਬਾਲ-ਸਾਹਿਤ, ਸਫ਼ਰਨਾਮਾ, ਕੋਸ਼, ਸੰਕਲਨ, ਸੰਪਾਦਨ ਆਦਿ ਦੇ ਖੇਤਰ ਵਿਚ ਪੁਸਤਕਾਂ ਰਚੀਆਂ। ਏਨੀ ਸਾਹਿਤ ਰਚਨਾ ਕਰ ਸਕਣਾ ਹਰ ਕਿਸੇ ਦੇ ਵੱਸ ਦੀ ਗੱਲ ਨਹੀਂ, ਆਪ ਜੀ ਬਹੁਤ ਸਿਰੜੀ ਅਤੇ ਸਿਦਕਵਾਨ ਵਿਦਵਾਨ ਸਨ।

ਆਪ ਜੀ ਦੁਆਰਾ ਸੰਪਾਦਿਤ 'ਗੁਰੂ ਨਾਨਕ ਜੀਵਨ ਦਰਸ਼ਨ ਅਤੇ ਕਾਵਿ ਕਲਾ' ਪੁਸਤਕ ਸੰਪਾਦਨਾ ਖੇਤਰ ਦੀ ਅਹਿਮ ਪੁਸਤਕ ਹੈ। ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ, ਫ਼ਲਸਫ਼ੇ, ਕਾਵਿ-ਕਲਾ ਆਦਿ ਬਾਰੇ ਵਿਸਤ੍ਰਿਤ ਅਤੇ ਵਿਸ਼ਲੇਸ਼ਣਾਤਮਕ ਜਾਣਕਾਰੀ ਉਪਲੱਬਧ ਹੈ। ਇਸ ਪੁਸਤਕ ਦੇ ਤਿੰਨ ਭਾਗ ਹਨ। ਪਹਿਲਾ ਭਾਗ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਇਤਿਹਾਸ ਨਾਲ ਸੰਬੰਧ ਰੱਖਦਾ ਹੈ। ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ, ਸਮਕਾਲ, ਜੀਵਨ ਸਰੋਤ ਅਤੇ ਪ੍ਰਚਾਰਕ ਦੌਰਿਆਂ ਬਾਰੇ ਜਾਣਕਾਰੀ ਵਾਲੇ ਚਾਰ ਲੇਖ ਦਰਜ ਹਨ।

ਦੂਜਾ ਭਾਗ ਦਰਸ਼ਨ ਨਾਲ ਸੰਬੰਧਿਤ ਹੈ, ਜਿਸ ਵਿਚ ਅਧਿਆਤਮਿਕ ਪ੍ਰਿਸ਼ਠਭੂਮੀ, ਗੁਰੂ ਨਾਨਕ ਬਾਣੀ ਦੀ ਦਾਰਸ਼ਨਿਕਤਾ, ਸਦਾਚਾਰਕ ਨੀਤੀ, ਰਹੱਸਵਾਦ, ਮਾਇਆ,

**ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ। ਮੋ. +੯੧੯੮੧੪੮-੫੧੫੧੩*

ਕਰਮ, ਸਮਾਜ, ਸੰਕਲਪ, ਧਰਮ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉੱਤਰਾਧਿਕਾਰੀ ਅਤੇ ਤੁਲਨਾਤਮਿਕ (ਵੇਦਾਂਤ, ਯੋਗ, ਇਸਲਾਮ) ਅਧਿਐਨ ਬਾਰੇ ਹੈ।

ਤੀਜਾ ਭਾਗ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਅਤੇ ਕਾਵਿ ਕਲਾ ਨਾਲ ਵਾਬਸਤਾ ਹੈ। ਇਸ ਭਾਗ ਦੇ (ੳ) ਭਾਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਰਚਿਤ ਬਾਣੀਆਂ ਜਪੁ ਜੀ, ਸਿਧ ਗੋਸਟਿ, ਮਾਝ ਕੀ ਵਾਰ, ਆਸਾ ਕੀ ਵਾਰ, ਬਾਰਹ ਮਾਹਾ ਤੁਖਾਰੀ, ਮਲਾਰ ਕੀ ਵਾਰ, ਦਖਣੀ ਓਅੰਕਾਰ, ਪਦੇ, ਸਲੋਕ ਆਦਿ ਨਾਲ ਸੰਬੰਧਿਤ ਹੈ। ਇਸ ਭਾਗ ਦੇ (ਅ) ਭਾਗ ਗੁਰੂ ਨਾਨਕ ਬਾਣੀ ਦੀ ਕਾਵਿ ਕਲਾ-ਅਲੰਕਾਰ, ਬਿੰਬ ਵਿਧਾਨ, ਸੰਗੀਤ-ਕਲਾ ਸੁਹਜ ਭਾਵ, ਚਿੰਨ੍ਹਵਾਦ, ਛੰਦਾਬੰਦੀ, ਕਾਵਿ-ਰੂਪ, ਇਤਿਹਾਸਿਕ ਅਤੇ ਮਿਥਿਹਾਸਿਕ ਸੰਕੇਤ, ਸ਼ੈਲੀ, ਭਾਸ਼ਾ ਆਦਿ ਪੱਖਾਂ ਬਾਰੇ ਵਿਸਤ੍ਰਿਤ ਜਾਣਕਾਰੀ ਦਿੱਤੀ ਗਈ ਹੈ। ਅੰਤ ਵਿਚ ਕੇਵਲ ਇੱਕ ਲੇਖ ਨਿਰਗੁਣ ਪਰੰਪਰਾ ਤੇ ਗੁਰੂ ਨਾਨਕ ਡਾ. ਮਹੀਪ ਸਿੰਘ ਜੀ ਦਾ ਲਿਖਿਆ ਹੋਇਆ ਹੈ।

ਇਸ ਪੁਸਤਕ ਦੇ ਸਮੱਚ ਨੂੰ ਵਾਚਣ 'ਤੇ ਇੰਵ ਲੱਗਦਾ ਹੈ ਕਿ ਕੁੱਜੇ ਵਿਚ ਸਮੁੰਦਰ ਬੰਦ ਕੀਤਾ ਗਿਆ ਹੈ। ਇਸ ਵਿਚ ਗੁਰੂ ਜੀ ਦੇ ਜੀਵਨ, ਦਰਸ਼ਨ ਤੇ ਕਲਾ ਪੱਖ ਨੂੰ ਪੂਰਨ ਇਕਾਈ ਦੇ ਰੂਪ ਵਿਚ ਦਰਸਾਇਆ ਹੈ। ਇਹ ਵੱਡ-ਅਕਾਰੀ ਪੁਸਤਕ ਆਪਣੇ ਆਪ ਵਿਚ ਨਿਵੇਕਲੀ ਕਿਸਮ ਦੀ ਹੈ। ਇਹ ਪੁਸਤਕ ਆਮ ਅਤੇ ਅਕਾਦਮਿਕ ਪਾਠਕਾਂ ਲਈ ਲਾਹੇਵੰਦ ਹੈ। ■

# ਸ੍ਰੀ ਗੁਰੂ ਰਾਮਦਾਸ ਜੀ ਦਾ ਦਰ

*-ਡਾ. ਰਣਜੀਤ ਕੌਰ ਪੰਨਵਾਂ**

ਠੰਡੇ ਜਲ ਵਿਚ ਬੈਠਾ ਪ੍ਰੀਤਮ,
ਸੀਨੇ ਨੂੰ ਠੰਡ ਪਾਵੇ।
ਉਹ ਗੁਰੂ ਮੈਂ ਚੇਲਾ ਉਸ ਦਾ,
ਹਰ ਥਾਂ ਨਜ਼ਰ ਉਹ ਆਵੇ।
ਭੁੱਖਿਆਂ ਨੂੰ ਉਹ ਰੋਟੀ ਦੇਵੇ,
ਕੋ ਸੱਖਣੀ ਝੋਲ ਨ ਜਾਵੇ।
ਦਾਤਾਂ ਦਾ ਉਹ ਦਾਤਾ ਸਤਿਗੁਰ,
ਜਗਤ ਮੁਰਾਦਾਂ ਪਾਵੇ।
ਠੰਡੇ ਜਲ ਵਿਚ ਬੈਠਾ ਪ੍ਰੀਤਮ,
ਸੀਨੇ ਨੂੰ ਠੰਡ ਪਾਵੇ।
ਅਪਰੰਪਾਰ ਹੈ ਮਹਿਮਾ ਗੁਰ ਦੀ,
ਹਰ ਕੋਈ ਗਾਉਂਦਾ ਦਰ 'ਤੇ ਆਵੇ।
ਅੰਮ੍ਰਿਤ ਭਿੰਨੀ ਬਾਣੀ ਉਸ ਦੀ,
ਲਾ ਕੰਠ ਪ੍ਰੀਤ ਸਿਖਾਵੇ।
ਠੰਡੇ ਜਲ ਵਿਚ ਬੈਠਾ ਪ੍ਰੀਤਮ,
ਸੀਨੇ ਨੂੰ ਠੰਡ ਪਾਵੇ।
ਸਰ ਉਸ ਦੇ ਵਿਚ ਡੁਬਕੀ ਲਾ ਕੇ,
ਕਾਗੋਂ ਹੰਸ ਹੋ ਜਾਵੇ।
ਅਣਮੁੱਲੇ ਦਰ ਦਰਸ਼ਨ ਪਾ ਕੇ,
ਹਰ ਪ੍ਰਾਣੀ ਸ਼ੁਕਰ ਮਨਾਵੇ।
ਪੰਨਵਾਂ ਸ਼ੁਕਰ ਮਨਾਵੇ।
ਠੰਡੇ ਜਲ ਵਿਚ ਬੈਠਾ ਪ੍ਰੀਤਮ,
ਸੀਨੇ ਨੂੰ ਠੰਡ ਪਾਵੇ।
ਓਹ ਗੁਰੂ ਮੈਂ ਚੇਲਾ ਉਸ ਦਾ
ਹਰ ਥਾਂ ਨਜ਼ਰ ਉਹ ਆਵੇ। ■

**ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*
*ਮੋ: +੯੧੯੮੧੪੮-੫੧੫੧੩.*

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਸ਼ਲਾਘਾਯੋਗ ਉੱਦਮ

*-ਪੱਤਰਕਾਰ ਚਰਨਜੀਤ ਸਿੰਘ**

ਸਿੱਖਾਂ ਦੀ ਪਾਰਲੀਮੈਂਟ ਵਜੋਂ ਜਾਣੀ ਜਾਂਦੀ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕਾਰਜ-ਸ਼ੈਲੀ ਨੂੰ ਲੈ ਕੇ ਅਕਸਰ ਚਰਚਾ ਰਹਿੰਦੀ ਹੈ, ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਦ ਲੋੜਵੰਦਾਂ ਦੀ ਮਦਦ ਕਰਦੀ ਹੈ ਤਾਂ ਉਸ ਗੱਲ ਦੀ ਚਰਚਾ ਕਿਸੇ ਨੁੱਕਰ ਵਿਚ ਦੱਬ ਕੇ ਰਹਿ ਜਾਂਦੀ ਹੈ। ਗੱਲ ਜੂਨ ੨੦੧੯ ਦੇ ਪਾਕਿਸਤਾਨ ਗਏ ਜਥੇ ਦੀ ਹੈ। ਮੈਂ ਉਸ ਜਥੇ ਵਿਚ ਸ਼ਾਮਲ ਹੋ ਕੇ ਮਹਾਰਾਜਾ ਰਣਜੀਤ ਸਿੰਘ ਦੀ ਬਰਸੀ ਮਨਾਉਣ ਲਈ ਗਿਆ ਸੀ। ਮੇਰਾ ਮਕਸਦ ਮੂਲ ਰੂਪ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਦੇ ਆ ਰਹੇ ੫੫੦-ਸਾਲਾ ਪ੍ਰਕਾਸ਼ ਪੁਰਬ ਨੂੰ ਮਨਾਉਣ ਲਈ ਪਾਕਿਸਤਾਨ ਸਰਕਾਰ ਵੱਲੋਂ ਕੀਤੀਆਂ ਜਾ ਰਹੀਆਂ ਤਿਆਰੀਆਂ ਦੇਖਣਾ ਸੀ। ਇਸ ਜਥੇ ਵਿਚ ਪਾਰਟੀ ਲੀਡਰ ਵਜੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸ. ਗੁਰਮੀਤ ਸਿੰਘ ਬੂਹ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਵੀ ਸ਼ਾਮਲ ਸਨ। ਤੈਅ ਪ੍ਰੋਗਰਾਮ ਅਨੁਸਾਰ ਅਸੀ ਪਹਿਲਾਂ ਗੁਰਦੁਆਰਾ ਡੇਹਰਾ ਸਾਹਿਬ ਲਾਹੌਰ ਗਏ। ਸ਼ਾਮ ਵੇਲੇ ਰਹਰਾਸਿ ਸਾਹਿਬ ਦੇ ਪਾਠ ਤੋਂ ਬਾਅਦ ਮੇਰੀ ਮੁਲਾਕਾਤ ਭਾਈ ਮਰਦਾਨਾ ਜੀ ਦੇ ਕੁਲ ਵਿੱਚੋਂ ਸਤਿਕਾਰਯੋਗ ਭਾਈ ਮੁਹੰਮਦ ਹੁਸੈਨ, ਭਾਈ ਨਾਇਮ ਤਾਹਿਰ ਤੇ ਭਾਈ ਸਰਫਰਾਜ਼ ਦੇ ਜਥੇ ਨਾਲ ਹੋਈ। ਭਾਈ ਮਰਦਾਨਾ ਜੀ ਦੇ ਪਰਵਾਰ ਦੀ ਆਰਥਿਕ ਹਾਲਤ ਨੂੰ ਲੈ ਕੇ ਅਖ਼ਬਾਰਾਂ ਵਿਚ ਚਰਚਾਵਾਂ ਚੱਲਦੀਆਂ ਰਹਿੰਦੀਆਂ ਸਨ ਤੇ ਉਸ ਦੇ ਨਾਲ-ਨਾਲ ਕੁਝ ਮਿਲਣ ਵਾਲੇ ਵੀ ਦੱਸਦੇ ਸਨ ਕਿ ਭਾਈ ਮੁਹੰਮਦ ਹੁਸੈਨ, ਭਾਈ ਨਾਇਮ ਤਾਹਿਰ ਤੇ ਭਾਈ ਸਰਫਰਾਜ਼ ਦੀ ਆਰਥਿਕ ਸਥਿਤੀ ਬਹੁਤ ਚੰਗੀ ਨਹੀਂ ਹੈ। ਗੱਲਬਾਤ ਦੌਰਾਨ ਵੀ ਦੱਬੀ ਜ਼ੁਬਾਨ ਵਿਚ ਭਾਈ ਮੁਹੰਮਦ ਹੁਸੈਨ, ਭਾਈ ਨਾਇਮ ਤਾਹਿਰ ਤੇ ਭਾਈ ਸਰਫਰਾਜ਼ ਨੇ ਮੰਨਿਆ ਕਿ ਉਹ ਕਈ ਤੰਗੀਆਂ-ਤੁਰਸ਼ੀਆਂ ਦਾ ਸਾਹਮਣਾ ਕਰ ਰਹੇ ਹਨ। ਭਾਈ ਸਰਫਰਾਜ਼ ਨੇ ਗੱਲਬਾਤ ਦੌਰਾਨ ਕਿਹਾ ਕਿ ਮੁਸਲਮਾਨ ਸਾਨੂੰ ਮੁਸਲਿਮ ਨਹੀਂ ਮੰਨਦੇ ਕਿਉਂਕਿ ਅਸੀਂ ਗੁਰਬਾਣੀ ਦਾ ਕੀਰਤਨ ਕਰਦੇ ਹਾਂ। ਉਨਾਂ ਦੱਸਿਆ ਕਿ ਸਾਡੇ ਰਿਸ਼ਤੇਦਾਰ ਨਾਤ ਗਾਉਂਦੇ ਹਨ ਤੇ ਉਨਾਂ ਨੂੰ ਕਦੇ ਵੀ ਪੈਸੇ ਧੇਲੇ ਦੀ ਕਮੀ ਨਹੀਂ ਮਹਿਸੂਸ ਹੋਈ। ਗੱਲਬਾਤ ਦੌਰਾਨ ਹੀ ਭਾਈ ਮੁਹਮੰਦ ਹੁਸੈਨ ਨੇ ਕਿਹਾ ਕਿ, ਸ੍ਰੀ ਗੁਰੂ ਨਾਨਕ ਸਾਹਿਬ ਨੇ ਭਾਈ ਮਰਦਾਨਾ ਜੀ ਨੂੰ ਵਰ ਦਿੱਤਾ ਸੀ ਕਿ, ਮਰਦਾਨਿਆ ! ਤੇਰੀਆਂ ੨੧ ਕੁਲਾਂ ਨੂੰ ਬਖਸ਼ਿਆ। ਸਾਡੀ ੧੯ਵੀਂ ਕੁੱਲ ਹੈ। ਬਾਬੇ ਦੀ ਮਿਹਰ ਹੈ। ਗੱਲਬਾਤ ਖ਼ਤਮ ਹੋਈ। ਸਾਰੀ ਰਾਤ ਸੋਚ ਵਿਚ ਲੰਘ ਗਈ। ਜਥਾ ਡੇਹਰਾ ਸਾਹਿਬ ਤੋਂ ਹਸਨ ਅਬਦਾਲ ਤੇ ਆਖਿਰ ਨਨਕਾਣਾ ਸਾਹਿਬ ਆ ਗਿਆ। ਭਾਈ ਮੁਹੰਮਦ ਹੁਸੈਨ,

*ਗਲੀ ਪੰਜਾਬ ਸਿੰਘ, ਚੌਂਕ ਬਾਬਾ ਸਾਹਿਬ, ਸ੍ਰੀ ਅੰਮ੍ਰਿਤਸਰ। ਮੋ. ੯੮੧੪੦੭੧੨੩੧

ਭਾਈ ਨਾਇਮ ਤਾਹਿਰ ਤੇ ਭਾਈ ਸਰਫਰਾਜ਼ ਨਾਲ ਨਨਕਾਣਾ ਸਾਹਿਬ ਮੁੜ ਤੋਂ ਮੁਲਾਕਾਤ ਹੋ ਗਈ। ਉਹ ਵਿਚਾਰੇ ਆਪਣੀਆਂ ਮੁਸ਼ਕਿਲਾਂ ਨੂੰ ਲੈ ਕੇ ਪਰੇਸ਼ਾਨ ਸਨ। ਮੇਰਾ ਲਾਲਚ ਸੀ ਕਿ ਇਨ੍ਹਾਂ ਨਾਲ ਗੱਲ ਕਰ ਕੇ ਇੰਟਰਵਿਊ ਰਿਕਾਰਡ ਕਰ ਲਵਾਂ, ਤਾਂ ਕਿ ਮੇਰੀ ਖ਼ਬਰ ਬਣ ਜਾਏ। ਭਾਈ ਸਰਫਰਾਜ਼ ਨਾਲ ਨੇੜ੍ਹਤਾ ਬਣ ਗਈ। ਕਹਿਣ ਲੱਗਾ, ਮਹਾਰਾਜ! ਮੇਰੀ ਅੰਮੀ ਦੀਆਂ ਅੱਖਾਂ ਦਾ ਅਪਰੇਸ਼ਨ ਹੋਣਾ ਹੈ ਤੇ ਸਾਡੀ ਹਾਲਤ ਤਾਂ ਤੁਹਾਨੂੰ ਪਤਾ ਹੀ ਹੈ। ਉਸ ਦੀਆਂ ਗੱਲਾਂ ਸੁਣ ਕੇ ਅੱਖਾਂ ਭਰ ਆਈਆਂ। ਗੁਰੂ ਦੇ ਕੀਰਤਨੀਏ, ਖਾਸ ਕਰ ਭਾਈ ਮਰਦਾਨਾ ਜੀ ਦੀ ਕੁਲ ਦੀ ਹਾਲਤ ਅਜਿਹੀ ਹੈ ਤੇ ਅਸੀਂ!. . . ਮੇਰਾ ਧਿਆਨ ਉਧਰੋਂ ਉਸੇ ਵਕਤ ਲੰਘ ਰਹੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਡਾਕਟਰ ਰੂਪ ਸਿੰਘ ਵੱਲ ਪਿਆ ਤੇ ਮੈਂ ਭਾਈ ਸਰਫਰਾਜ਼ ਦਾ ਹੱਥ ਫੜ ਕੇ ਡਾਕਟਰ ਰੂਪ ਸਿੰਘ ਵੱਲ ਤੁਰ ਪਿਆ। ਡਾਕਟਰ ਰੂਪ ਸਿੰਘ ਨੇ ਸਾਡੀ ਗੱਲ ਬੜੇ ਧਿਆਨ ਨਾਲ ਸੁਣੀ ਤੇ ਵਿਸ਼ਵਾਸ ਦਿਵਾਇਆ ਕਿ ਇਨ੍ਹਾਂ ਬਾਰੇ ਵਿਚਾਰ ਕਰਦੇ ਹਾਂ। ਮੈਂ ਵੀ ਕਾਹਲਾ ਸੀ ਕਿ ਜੋ ਵਿਚਾਰ ਕਰਨਾ ਹੈ ਕਰੋ, ਤਾਂ ਕਿ ਪੰਥ ਵੱਲੋਂ ਇਨ੍ਹਾਂ ਦੀ ਮਦਦ ਹੋ ਸਕੇ। ਭਾਈ ਸਰਫਰਾਜ਼ ਮੇਰੇ ਤੋਂ ਵੱਧ ਕਾਹਲਾ ਸੀ ਕਿ ਜੋ ਫ਼ੈਸਲਾ ਕਰਨਾ ਹੈ ਕਰੋ। ਦੁਪਹਿਰ ਤੋਂ ਸ਼ਾਮ ਹੋ ਗਈ ਜਥੇਦਾਰ ਗੁਰਮੀਤ ਸਿੰਘ ਬੂਹ ਨਾਲ ਵਿਚਾਰ ਕਰ ਕੇ ਡਾਕਟਰ ਰੂਪ ਸਿੰਘ ਸਾਨੂੰ ਫਿਰ ਮਿਲੇ। ਕਹਿਣ ਲੱਗੇ ਤੇਰੀ ਮਾਤਾ ਦੀਆਂ ਅੱਖਾਂ ਦੇ ਇਲਾਜ ’ਤੇ ਕਿੰਨਾ ਖਰਚ ਹੈ, ਤਾਂ ਭਾਈ ਸਰਫਰਾਜ਼ ਨੇ ਦੱਸਿਆ ਕਿ ੧੨ ਹਜ਼ਾਰ ਰੁਪਏ! ਡਾਕਟਰ ਸਾਹਿਬ ਨੇ ਪੁੱਛਿਆ ਕਿ ਭਾਰਤੀ ਜਾਂ ਪਾਕਿਸਤਾਨੀ ਰੁਪਏ, ਤਾਂ ਭਾਈ ਸਰਫਰਾਜ਼ ਨੇ ਦੱਸਿਆ ਕਿ ਪਾਕਿਸਤਾਨੀ ਰੁਪਏ। ਓਨੀਂ ਦਿਨੀਂ ਭਾਰਤੀ ਰੁਪਇਆ ਪਾਕਿਸਤਾਨੀ ਰੁਪਏ ਨਾਲੋਂ ਜ਼ਿਆਦਾ ਕੀਮਤੀ ਸੀ। ਜਥੇਦਾਰ ਬੂਹ ਕਹਿਣ ਲੱਗੇ ਫ਼ਿਕਰ ਨਾ ਕਰ ਭਾਈ ਮਿਲ ਜਾਣਗੇ। ਭਾਈ ਸਰਫਰਾਜ਼ ਦੇ ਚਿਹਰੇ ’ਤੇ ਰੌਣਕ ਦੇਖਣ ਵਾਲੀ ਸੀ, ਕਹਿਣ ਲੱਗਾ ਜੀ ਅੱਬਾ (ਪਿਤਾ) ਦੇ ਦੰਦ ਵੀ ਖਰਾਬ ਹੋ ਗਏ ਨੇ! ਡਾਕਟਰ ਰੂਪ ਸਿੰਘ ਨੇ ਹੱਸ ਕੇ ਕਿਹਾ ਉਹ ਵੀ ਠੀਕ ਕਰਵਾ ਦਿੰਦੇ ਹਾਂ! ਭਾਈ ਸਰਫਰਾਜ਼ ਨੇ ਇਹ ਸਾਰੀ ਗੱਲਬਾਤ ਆਪਣੇ ਪਿਤਾ ਭਾਈ ਮੁਹੰਮਦ ਹੁਸੈਨ ਤੇ ਚਾਚਾ ਭਾਈ ਨਾਇਮ ਤਾਹਿਰ ਨੂੰ ਦੱਸੀ ਤੇ ਦੋਹਾਂ ਕਿਹਾ ਹੁਣ ਤਕ ਬੜੇ ਲੋਕ ਆਏ ਭਰੋਸਾ ਦਿਵਾ ਕੇ ਚਲੇ ਗਏ, ਅੱਜ ਤੋੜੀ ਕਿਸੇ ਨੇ ਧੇਲਾ ਨਹੀ ਦਿੱਤਾ। ਇਹ ਵੀ ਇਕ ਭਰੋਸਾ ਹੀ ਦਿੱਤਾ ਹੈ। ਭਾਈ ਸਰਫਰਾਜ਼ ਨੇ ਇਹੀ ਗੱਲ ਮੇਰੇ ਨਾਲ ਸਾਂਝੀ ਕੀਤੀ ਤਾਂ ਮੈਨੂੰ ਵੀ ਥੋੜਾ ਡਰ ਜਿਹਾ ਲੱਗਾ ਕਿ ਜੇ ਕਮੇਟੀ ਵਾਲਿਆਂ ਨੇ ਕੁਝ ਨਾ ਦਿੱਤਾ ਤਾਂ। ਅਗਲੇ ਦਿਨ ਅਖੰਡ ਪਾਠ ਦੇ ਭੋਗ ਤੋ ਉਪਰੰਤ ਜਥੇਦਾਰ ਗੁਰਮੀਤ ਸਿੰਘ ਬੂਹ ਅਤੇ ਡਾਕਟਰ ਰੂਪ ਸਿੰਘ ਨੇ ਸੰਗਤ ਵਿਚ ਸੰਬੋਧਨ ਹੁੰਦਿਆਂ ਐਲਾਨ ਕੀਤਾ ਕਿ ਜਲਦ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਭਾਈ ਮਰਦਾਨਾ ਜੀ ਦੇ ਪਰਵਾਰ ਦੀ ਆਰਥਿਕ ਮਦਦ ਲਈ ਕੁਝ ਕਰੇਗੀ। ਜਿਸ ਦਿਨ ਜਥਾ ਵਾਪਸ ਆਉਣਾ ਸੀ ਤਾਂ ਰਾਤ ਨੂੰ ਭਾਈ ਸਰਫਰਾਜ਼ ਮਿਲਿਆ ਤੇ ਕਹਿਣ ਲੱਗਾ ਕਿ, ਮਹਾਰਾਜ, ਦੇਖ ਲਓ, ਕਿਸੇ ਨੇ ਕੁਝ ਨਹੀ ਦਿੱਤਾ ਗੱਲਾਂ ਹੀ ਸੀ! ਮੈਂ ਵੀ ਥੋੜਾ ਚਿੰਤਤ ਸੀ।

ਜਥਾ ਪਰਤ ਆਇਆ। ਅਗਲੇ ਦਿਨ ੭ ਜਾਂ ੮ ਜੁਲਾਈ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਦੀ ਮੀਟਿੰਗ ਸੀ। ਪਹਿਲਾ ਮਤਾ ਪਾਇਆ ਗਿਆ ਕਿ ਭਾਈ ਮਰਦਾਨਾ ਜੀ ਦੇ ਪਰਵਾਰ ਦੀ ਆਰਥਿਕ ਮਦਦ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਰ ਮਹੀਨੇ ੨੧ ਹਜ਼ਾਰ ਰੁਪਏ ਭੇਜੇਗੀ। ਇਸ ਦੇ ਨਾਲ ਹੀ ਬੀਬੀ ਕੌਸਰ ਜੋ ਕਿ ਭਾਈ ਮੁਹੰਮਦ ਹੁਸੈਨ ਦੀ ਪਤਨੀ ਤੇ ਭਾਈ ਸਰਫਰਾਜ਼ ਦੀ ਮਾਤਾ ਹੈ, ਦੇ ਇਲਾਜ ਲਈ ੧੧ ਹਜ਼ਾਰ ਰੁਪਏ ਭੇਜੇਗੀ। ਸ਼ਾਮ ਨੂੰ ਡਾਕਟਰ ਰੂਪ ਸਿੰਘ ਦਾ ਫ਼ੋਨ ਆਇਆ ਤੇ ਕਹਿਣ ਲੱਗੇ, ਭਾਈ ਜਾਨ ਮੇਰਾ ਤੁਹਾਡੇ ਨਾਲ ਇਕ ਵਾਅਦਾ ਸੀ ਕਿ ਭਾਈ ਮਰਦਾਨਾ ਜੀ ਦੇ ਪਰਵਾਰ ਨੂੰ ਮਦਦ ਕਰਨੀ ਹੈ, ਮੈਂ ਉਹ ਵਾਅਦਾ ਪੂਰਾ ਕਰ ਦਿੱਤਾ! ਮੇਰੀ ਖੁਸ਼ੀ ਦੀ ਹੱਦ ਨਾ ਰਹੀ। ਮੈਂ ਤੁਰੰਤ ਇਹ ਜਾਣਕਾਰੀ ਭਾਈ ਸਰਫਰਾਜ਼ ਨਾਲ ਸਾਂਝੀ ਕੀਤੀ ਤਾਂ ਉਹ ਵੀ ਬੜਾ ਖੁਸ਼ ਹੋਇਆ। ਅਕਸਰ ਭਾਈ ਸਰਫਰਾਜ਼ ਮੇਰੇ ਨਾਲ ਗੱਲ ਕਰਦਾ ਕਹਿ ਦਿੰਦਾ ਕਿ ਮਹਾਰਾਜ ਕਹਿ ਤੇ ਦਿੱਤਾ ਹੈ, ਜਦ ਮਿਲਣਗੇ ਫਿਰ ਹੀ ਪਤਾ ਲੱਗੇਗਾ। ਸਮਾਂ ਚੱਲਦਾ ਗਿਆ। ਪਤਾ ਲੱਗਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਕ ਅੰਤਰਰਾਸ਼ਟਰੀ ਨਗਰ ਕੀਤਰਨ ਲੈ ਕੇ ਗੁਰਦੁਆਰਾ ਜਨਮ-ਅਸਥਾਨ ਸ੍ਰੀ ਨਨਕਾਣਾ ਸਾਹਿਬ ਤੋਂ ਲੈ ਕੇ ਆ ਰਹੀ ਹੈ। ੩੦ ਜੁਲਾਈ, ੨੦੧੯ ਨੂੰ ਜਥਾ ਫਿਰ ਪਾਕਿਸਤਾਨ ਗਿਆ। ੧ ਅਗਸਤ, ੨੦੧੯ ਨੂੰ ਭਾਈ ਸਰਫਰਾਜ਼ ਦਾ ਸੁਨੇਹਾ ਆਇਆ ਕਿ, ਮਹਾਰਾਜ! ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਾਡੀ ਮੰਗ ਪੂਰੀ ਕਰ ਦਿੱਤੀ ਹੈ ਸਾਨੂੰ ੨੧ ਹਜ਼ਾਰ ਰੁਪਏ ਦੇ ਦਿੱਤੇ ਹਨ ਤੇ ਹਰ ਮਹੀਨੇ ਇਹ ਰਕਮ ਦੇਣ ਦਾ ਫ਼ੈਸਲਾ ਕੀਤਾ ਹੈ। ਇਕ ਜ਼ਰੂਰਤਮੰਦ ਦੀ ਮਦਦ ਕਰ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ 'ਗ਼ਰੀਬ ਦਾ ਮੂੰਹ ਗੁਰੂ ਦੀ ਗੋਲਕ' ਵਾਲੀ ਗੱਲ ਪੂਰੀ ਕਰ ਦਿਖਾਈ। ਪਰ ਅਫਸੋਸ ਕਿ ਵਿਰੋਧ ਕਰਨ ਵਾਲਿਆਂ ਨੇ ਕਦੇ ਵੀ ਅਜਿਹੀ ਗੱਲ ਨੂੰ ਪ੍ਰਚਾਰਿਆ ਹੀ ਨਹੀਂ। ■

## ਸਾਹਨੇਵਾਲ ਵਿਖੇ ਅੰਮ੍ਰਿਤ-ਸੰਚਾਰ

ਭਾਈ ਬਲਵੰਤ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਦਮਦਮਾ ਸਾਹਿਬ, ਸਾਹਨੇਵਾਲ, ਜ਼ਿਲ੍ਹਾ ਲੁਧਿਆਣਾ ਵਿਖੇ ਗੁਰ ਫਤਹਿ ਗੁਰਮਤਿ ਪ੍ਰਚਾਰ ਲਹਿਰ ਦੇ ਸਹਿਯੋਗ ਨਾਲ ੧੫ ਅਗਸਤ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੧੬ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਹਾਸਲ ਕੀਤੀ। ਪੰਜ ਪਿਆਰੇ ਸਾਹਿਬਾਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਤੋਂ ਪਹੁੰਚੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।




## ਕੈਨੇਡਾ ਦੇ ਕਿਊਬਕ ਸੂਬੇ ’ਚ ਕਕਾਰ ਪਹਿਨ ਕੇ ਕੰਮ ਕਰਨ ਦੀ ਮਨਾਹੀ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਲਿਆ ਨੋਟਿਸ

ਸ੍ਰੀ ਅੰਮ੍ਰਿਤਸਰ, ੨੯ ਅਗਸਤ : ਕੈਨੇਡਾ ਦੇ ਕਿਊਬਕ ਸੂਬੇ ਅੰਦਰ ਇਕ ਕਾਨੂੰਨ ਤਹਿਤ ਧਰਮ ਨਿਰਪੱਖਤਾ ਦੇ ਨਾਂ ’ਤੇ ਸਿੱਖ ਕਕਾਰਾਂ ਨੂੰ ਪਹਿਨ ਕੇ ਸਰਕਾਰੀ ਥਾਵਾਂ ’ਤੇ ਕੰਮ ਕਰਨ ਦੀ ਮਨਾਹੀ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਖ਼ਤ ਨੋਟਿਸ ਲਿਆ ਗਿਆ ਹੈ। ਵੱਖ-ਵੱਖ ਅਖ਼ਬਾਰਾਂ ’ਚ ਛਪੀਆਂ ਖ਼ਬਰਾਂ ਅਨੁਸਾਰ ਕਿਊਬਕ ਸੂਬੇ ਦੇ ਮਾਂਟਰੀਅਲ ਸ਼ਹਿਰ ’ਚ ਇਕ ਸਿੱਖ ਬੀਬੀ ਅੰਮ੍ਰਿਤ ਕੌਰ ਨੂੰ ਦਸਤਾਰ ਅਤੇ ਕਕਾਰਾਂ ਕਾਰਨ ਸੂਬਾ ਛੱਡਣਾ ਪੈ ਰਿਹਾ ਹੈ, ਕਿਉਂਕਿ ਉਸ ਨੂੰ ਇਨ੍ਹਾਂ ਧਾਰਮਿਕ ਚਿੰਨ੍ਹਾਂ ਕਾਰਨ ਨੌਕਰੀ ਤੋਂ ਹੱਥ ਧੋਣੇ ਪਏ। ਉਹ ਇਕ ਅਧਿਆਪਕਾ ਹੈ ਅਤੇ ਇਸ ਕਾਨੂੰਨ ਕਰਕੇ ਕਿਊਬਕ ਤੋਂ ਬੀ.ਸੀ. ਵਿਖੇ ਤਬਦੀਲ ਹੋਣ ਲਈ ਮਜ਼ਬੂਰ ਹੋਈ ਹੈ। ਇਸ ਕਾਨੂੰਨ ਨੂੰ ਧਾਰਮਿਕ ਅਧਿਕਾਰਾਂ ਦੀ ਉਲੰਘਣਾ ਕਰਾਰ ਦਿੰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਇਸ ਦੀ ਨਿੰਦਾ ਕੀਤੀ ਹੈ। ਸ਼੍ਰੋਮਣੀ ਗੁ. ਪ੍ਰ. ਕਮੇਟੀ ਦੇ ਬੁਲਾਰੇ ਸ. ਕੁਲਵਿੰਦਰ ਸਿੰਘ ਰਮਦਾਸ ਅਨੁਸਾਰ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਇਸ ਕਾਨੂੰਨ ਸਬੰਧੀ ਮੁੜ ਨਜ਼ਰਸਾਨੀ ਮੰਗੀ ਹੈ। ਉਨ੍ਹਾਂ ਕਿਹਾ ਕਿ ਉਸ ਦੇਸ਼ ਅੰਦਰ ਧਾਰਮਿਕ ਅਧਿਕਾਰਾਂ ਦਾ ਉਲੰਘਣ ਕਿਸੇ ਵੀ ਤਰ੍ਹਾਂ ਤਰਕ-ਸੰਗਤ ਨਹੀਂ ਹੈ, ਜਿਸ ਦੇਸ਼ ਦੀ ਸੰਸਦ ਵਿਚ ਕਈ ਪੰਜਾਬੀ ਅਤੇ ਖ਼ਾਸਕਰ ਸਿੱਖ ਮੈਂਬਰ ਪਾਰਲੀਮੈਂਟ ਸ਼ਾਮਲ ਹਨ। ਇੱਥੋਂ ਤਕ ਕਿ ਕੈਨੇਡਾ ਦਾ ਰੱਖਿਆ ਮੰਤਰੀ ਵੀ ਇਕ ਸਾਬਤ ਸੂਰਤ ਗੁਰਸਿੱਖ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਆਖਿਆ ਕਿ ਅਜਿਹਾ ਕਾਨੂੰਨ ਖ਼ਤਮ ਹੋਣਾ ਚਾਹੀਦਾ ਹੈ, ਜਿਸ ਨਾਲ ਕਿਸੇ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪੁੱਜਦੀ ਹੋਵੇ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਆਖਿਆ ਕਿ ਉਹ ਅਜਿਹੇ ਮਾਮਲਿਆਂ ਸਬੰਧੀ ਭਾਰਤ ਦੇ ਵਿਦੇਸ਼ ਮੰਤਰਾਲੇ ਨਾਲ ਵੀ ਰਾਬਤਾ ਬਣਾਉਣਗੇ ਅਤੇ ਭਵਿੱਖ ਵਿਚ ਵੱਖ-ਵੱਖ ਦੇਸ਼ਾਂ ਦੇ ਸਫਾਰਤਖਾਨਿਆਂ ਨੂੰ ਲਿਖਣਗੇ।

## ਸ੍ਰੀ ਗੁਰੂ ਰਾਮਦਾਸ ਜੀ ਹਵਾਈ ਅੱਡੇ ’ਤੇ ਤਾਇਨਾਤ ਲੋਡਰਾਂ ਨੂੰ ਦਸਤਾਰ ਉਤਾਰਨ ਲਈ ਮਜ਼ਬੂਰ ਕਰਨ ਦੀ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਨਿੰਦਾ

ਸ੍ਰੀ ਅੰਮ੍ਰਿਤਸਰ, ੨ ਸਤੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸ੍ਰੀ ਗੁਰੂ ਰਾਮਦਾਸ ਜੀ ਕੌਮਾਂਤਰੀ ਹਵਾਈ

ਅੱਡਾ ਰਾਜਾਸਾਂਸੀ ਸ੍ਰੀ ਅੰਮ੍ਰਿਤਸਰ ਵਿਖੇ ਇੰਡੋਥਾਈ ਹਵਾਈ ਕੰਪਨੀ ਦੀ ਇਕ ਮਹਿਲਾ ਅਧਿਕਾਰੀ ਵੱਲੋਂ ਉੱਥੇ ਕੰਮ ਕਰਦੇ ਸਿੱਖ ਨੌਜੁਆਨ ਲੋਡਰਾਂ ਨੂੰ ਦਸਤਾਰ ਉਤਾਰਨ ਅਤੇ ਕੇਸ ਕਟਵਾਉਣ ਲਈ ਮਜ਼ਬੂਰ ਕਰਨ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਉਨ੍ਹਾਂ ਕਿਹਾ ਕਿ ਗੁਰੂ ਨਗਰੀ ਸ੍ਰੀ ਅੰਮ੍ਰਿਤਸਰ ਵਿਖੇ ਚੌਥੇ ਪਾਤਸ਼ਾਹ ਜੀ ਦੇ ਨਾਂ 'ਤੇ ਚੱਲ ਰਹੇ ਕੌਮਾਂਤਰੀ ਹਵਾਈ ਅੱਡੇ 'ਤੇ ਗੁਰੂ ਸਾਹਿਬ ਦੇ ਸਿਧਾਂਤਾਂ ਵਿਰੁੱਧ ਕਾਰਵਾਈ ਕਿਸੇ ਤਰ੍ਹਾਂ ਵੀ ਬਰਦਾਸ਼ਤ ਨਹੀਂ ਕੀਤੀ ਜਾ ਸਕਦੀ। ਮਹਿਲਾ ਅਧਿਕਾਰੀ ਵੱਲੋਂ ਉੱਥੇ ਕੰਮ ਕਰਦੇ ਨੌਜੁਆਨਾਂ ਨੂੰ ਸਿੱਖ ਗੌਰਵ ਦਾ ਪ੍ਰਤੀਕ ਦਸਤਾਰ ਉਤਾਰ ਕੇ ਡਿਊਟੀ 'ਤੇ ਆਉਣ ਲਈ ਕਹਿਣਾ ਸਿੱਖ ਕੌਮ ਦੀਆਂ ਧਾਰਮਿਕ ਭਾਵਨਾਵਾਂ 'ਤੇ ਸੱਟ ਹੈ। ਉਨ੍ਹਾਂ ਹਵਾਈ ਕੰਪਨੀ ਦੇ ਨਾਲ-ਨਾਲ ਏਅਰਪੋਰਟ ਅਥਾਰਟੀ ਪਾਸੋਂ ਵੀ ਮੰਗ ਕੀਤੀ ਕਿ ਇਸ ਮਾਮਲੇ ਨੂੰ ਸੰਜੀਦਗੀ ਨਾਲ ਲੈਣ ਅਤੇ ਦੋਸ਼ੀ ਮਹਿਲਾ ਖਿਲਾਫ਼ ਬਣਦੀ ਕਾਰਵਾਈ ਕਰਨ।

## ਬਟਾਲਾ 'ਚ ਪਟਾਕਾ ਫੈਕਟਰੀ ਹਾਦਸੇ 'ਤੇ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਅਫਸੋਸ ਪ੍ਰਗਟ

ਸ੍ਰੀ ਅੰਮ੍ਰਿਤਸਰ, ੪ ਸਤੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਬਟਾਲਾ ਵਿਚ ਪਟਾਕਾ ਫੈਕਟਰੀ ਵਿਚ ਧਮਾਕਾ ਹੋਣ ਕਾਰਨ ਹੋਏ ਜਾਨੀ ਤੇ ਮਾਲੀ ਨੁਕਸਾਨ 'ਤੇ ਗਹਿਰਾ ਦੁੱਖ ਪ੍ਰਗਟ ਕੀਤਾ ਹੈ। ਉਨ੍ਹਾਂ ਇਸ ਹਾਦਸੇ ਵਿਚ ਚਲਾਣਾ ਕਰ ਜਾਣ ਵਾਲੇ ਲੋਕਾਂ ਦੇ ਪਰਵਾਰਾਂ ਨਾਲ ਹਮਦਰਦੀ ਪ੍ਰਗਟ ਕਰਦਿਆਂ ਵਿਛੜੀਆਂ ਰੂਹਾਂ ਲਈ ਅਕਾਲ ਪੁਰਖ ਅੱਗੇ ਅਰਦਾਸ ਕੀਤੀ ਹੈ।

ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਇਸ ਅਤਿ ਦੁਖਦਾਈ ਸਮੇਂ ਵਿਚ ਸ਼੍ਰੋਮਣੀ ਕਮੇਟੀ ਪੀੜਤਾਂ ਦੇ ਨਾਲ ਹੈ ਅਤੇ ਜ਼ਖ਼ਮੀਆਂ ਦੇ ਇਲਾਜ ਲਈ ਮੁਫਤ ਸੇਵਾਵਾਂ ਦਿੱਤੀਆਂ ਜਾਣਗੀਆਂ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਦੇ ਸ੍ਰੀ ਗੁਰੂ ਰਾਮਦਾਸ ਹਸਪਤਾਲ ਵਿਖੇ ਮੁਫਤ ਇਲਾਜ ਲਈ ਨਿਰਦੇਸ਼ ਜਾਰੀ ਕਰ ਦਿੱਤੇ ਗਏ ਹਨ। ਉਨ੍ਹਾਂ ਜ਼ਖ਼ਮੀਆਂ ਨੂੰ ਅਪੀਲ ਕੀਤੀ ਕਿ ਕਿ ਉਹ ਸ੍ਰੀ ਗੁਰੂ ਰਾਮਦਾਸ ਹਸਪਤਾਲ ਵਿਖੇ ਇਲਾਜ ਲਈ ਦਾਖ਼ਲ ਹੋਣ। ਇਸ ਦੇ ਨਾਲ ਹੀ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਪ੍ਰਸ਼ਾਸਨ ਦੀ ਅਣਗਹਿਲੀ 'ਤੇ ਵੀ ਸਵਾਲ ਚੁੱਕੇ ਹਨ। ਉਨ੍ਹਾਂ ਕਿਹਾ ਕਿ ਸਰਕਾਰਾਂ ਨੂੰ ਇਹ ਯਕੀਨੀ ਬਣਾਉਣਾ ਚਾਹੀਦਾ ਹੈ ਕਿ ਅਜਿਹੇ ਵਿਸਫੋਟਕ ਕਾਰੋਬਾਰ ਨੂੰ ਸ਼ਹਿਰੀ ਵੱਸੋਂ ਵਾਲੇ ਇਲਾਕਿਆਂ ਤੋਂ ਬਾਹਰ ਕੱਢਿਆ ਜਾਵੇ। ਉਨ੍ਹਾਂ ਕਿਹਾ ਕਿ ਮਨੁੱਖੀ ਜਾਨਾਂ ਦੀ ਸੁਰੱਖਿਆ ਦੀ ਜ਼ਿੰਮੇਵਾਰੀ ਸਰਕਾਰਾਂ ਦੀ ਬਣਦੀ ਹੈ ਜਿਸ ਨੂੰ ਸੰਜੀਦਗੀ ਨਾਲ ਨਿਭਾਉਣ ਲਈ ਸਰਕਾਰਾਂ ਵਚਨਬੱਧ ਹੋਣ ਤਾਂ ਜੋ ਅਜਿਹੇ ਹਾਦਸੇ ਨਾ ਵਾਪਰਨ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਬਾਬਾ ਬਕਾਲਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਾਤਸ਼ਾਹੀ ਨੌਵੀਂ, ਬਾਬਾ ਬਕਾਲਾ ਸਾਹਿਬ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਉਕਤ ਗੁਰਦੁਆਰਾ ਸਾਹਿਬ ਵਿਖੇ ੧੯ ਜੁਲਾਈ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੧੦੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਗੁਰਦੁਆਰਾ ਸਾਹਿਬ ਵੱਲੋਂ ਭੇਟਾ-ਰਹਿਤ ਦਿੱਤੇ ਗਏ।

## ਪਿੰਡ ਗੱਗੋਬੂਆ ਵਿਖੇ ਅੰਮ੍ਰਿਤ-ਸੰਚਾਰ

ਭਾਈ ਗੁਰਲਾਲ ਸਿੰਘ, ਪ੍ਰਚਾਰਕ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਗੁਰਦੁਆਰਾ ਜਨਮ-ਅਸਥਾਨ ਬਾਬਾ ਬੀਰ ਸਿੰਘ ਜੀ, ਪਿੰਡ ਗੱਗੋਬੂਆ, ਜ਼ਿਲ੍ਹਾ ਤਰਨ ਤਾਰਨ ਵਿਖੇ ੪ ਅਗਸਤ, ੨੦੧੯ ਨੂੰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵੱਲੋਂ ਗੁਰ ਫਤਹਿ ਗੁਰਮਤਿ ਪ੍ਰਚਾਰ ਲਹਿਰ ਦੇ ਸਹਿਯੋਗ ਨਾਲ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੫੦ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਪੰਜ ਪਿਆਰੇ ਸਾਹਿਬਾਨ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਪਹੁੰਚੇ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

## ਗੁਰਦੁਆਰਾ ਗੁਰੂ ਕਾ ਬਾਗ ਵਿਖੇ ਗੁਰਮਤਿ ਸਮਾਗਮ

ਭਾਈ ਮਨਦੀਪ ਸਿੰਘ ਝੰਡੇਰ, ਪ੍ਰਚਾਰਕ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਗੁਰਦੁਆਰਾ ਗੁਰੂ ਕਾ ਬਾਗ, ਘੁੱਕੇਵਾਲੀ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੬ ਤੋਂ ੮ ਅਗਸਤ, ੨੦੧੯ ਤਕ 'ਮੋਰਚਾ ਗੁਰੂ ਕਾ ਬਾਗ ਨੂੰ ਸਮਰਪਿਤ' ਗੁਰਮਤਿ ਸਮਾਗਮ ਕਰਵਾਏ ਗਏ। ਜਿਸ ਵਿਚ ਕਥਾ ਅਤੇ ਕਵੀਸ਼ਰੀ ਤੋਂ ਇਲਾਵਾ ਬੱਚਿਆਂ ਦੇ ਕਵੀਸ਼ਰੀ, ਗੁਰਬਾਣੀ ਕੰਠ ਤੇ ਕੀਰਤਨ ਮੁਕਾਬਲੇ ਵੀ ਕਰਵਾਏ ਗਏ। ਇਸ ਦੌਰਾਨ ਪਹਿਲੇ, ਦੂਜੇ ਤੇ ਤੀਜੇ ਸਥਾਨ, 'ਤੇ ਆਉਣ ਵਾਲੇ ਵਿਦਿਆਰਥੀਆਂ ਨੂੰ ਜਥੇ. ਜੋਧ ਸਿੰਘ ਸਮਰਾ, ਇੰਚਾਰਜ, ਹਲਕਾ ਅਜਨਾਲਾ ਅਤੇ ਮੈਨੇਜਰ ਪ੍ਰਗਟ ਸਿੰਘ ਨੇ ਸਨਮਾਨਿਤ ਕੀਤਾ। ਇਸ ਦੌਰਾਨ ੭ ਅਗਸਤ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੨੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ■